ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

2019-20

# ਪੰਜਾਬੀ ਭਾਸ਼ਾ ਅਧਿਆਪਨ

## (ਗਿਆਰਵੀਂ ਅਤੇ ਬਾਰ੍ਹਵੀਂ)




## ਸਕੂਲ ਸਿੱਖਿਆ ਵਿਭਾਗ, ਪੰਜਾਬ

# ਅਗਵਾਈ ਕਰਤਾ

·ਡਾ. ਜਰਨੈਲ ਸਿੰਘ 'ਕਾਲੇਕੇ'- ਸਹਾਇਕ ਡਾਇਰੈਕਟਰ (ਟ੍ਰੇਨਿੰਗ), ਐੱਸ.ਸੀ.ਈ.ਆਰ.ਟੀ. ਪੰਜਾਬ
·ਡਾ. ਦਵਿੰਦਰ ਸਿੰਘ 'ਬੋਹਾ'- ਸਟੇਟ ਕੋਆਰਡੀਨੇਟਰ 'ਪੜ੍ਹੋ ਪੰਜਾਬ, ਪੜ੍ਹਾਓ ਪੰਜਾਬ'
·ਸ਼੍ਰੀਮਤੀ ਨਿਰਮਲ - ਏ.ਐੱਸ.ਪੀ.ਡੀ. (ਕੁਆਲਟੀ), ਦਫ਼ਤਰ ਡੀ.ਜੀ.ਐਸ.ਈ., ਪੰਜਾਬ

# ਸਟੇਟ ਰਿਸੋਰਸ ਗਰੁੱਪ ਪੰਜਾਬੀ

·ਡਾ. ਪੁਸ਼ਵਿੰਦਰ ਕੌਰ, ਲੈਕਚਰਾਰ ਪੰਜਾਬੀ, ਸ.ਸ.ਸ.ਸ. (ਮਲਟੀਪਰਪਜ਼), ਪਟਿਆਲਾ
·ਸ. ਮਨਜੀਤ ਸਿੰਘ, ਲੈਕਚਰਾਰ ਪੰਜਾਬੀ, ਸ.ਸ.ਸ.ਸ. ਖੋਖਰ, ਜ਼ਿਲ੍ਹਾ ਸ਼੍ਰੀ ਮੁਕਤਸਰ ਸਾਹਿਬ
·ਡਾ. ਸੰਦੀਪ ਸ਼ਰਮਾ, ਲੈਕਚਰਾਰ ਪੰਜਾਬੀ, ਸ.ਸ.ਸ.ਸ. ਘੁਡਾਣੀ ਕਲਾਂ , ਜ਼ਿਲ੍ਹਾ ਲੁਧਿਆਣਾ
·ਡਾ. ਜਗਦੀਪ ਸਿੰਘ, ਲੈਕਚਰਾਰ ਪੰਜਾਬੀ, ਸ.ਸ.ਸ.ਸ. ਮਾਨਾ ਵਾਲਾ, ਜ਼ਿਲ੍ਹਾ ਫ਼ਿਰੋਜ਼ਪੁਰ
·ਡਾ.ਪਰਮਜੀਤ ਸਿੰਘ ਕਲਸੀ,ਲੈਕ:ਪੰਜਾਬੀ,ਸ.ਸ.ਸ.ਸ.ਅਲੀਵਾਲ,ਜ਼ਿਲ੍ਹਾ ਗੁਰਦਾਸਪੁਰ
·ਸ. ਲਖਵੀਰ ਸਿੰਘ, ਪੰਜਾਬੀ ਮਾਸਟਰ, ਸ.ਹ.ਸ. ਲਖਣਪੁਰ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ
·ਡਾ. ਲਖਵਿੰਦਰ ਕੌਰ, ਪੰਜਾਬੀ ਮਿਸਟ੍ਰੈਸ, ਸ.ਮਿ.ਸ. ਘੁਟੀਂਡ, ਜ਼ਿਲ੍ਹਾ ਫ਼ਤਹਿਗੜ੍ਹ ਸਾਹਿਬ
·ਸ. ਜਗਤਾਰ ਸਿੰਘ ਸੋਖੀ, ਪੰਜਾਬੀ ਮਾਸਟਰ, ਸ.ਮਿ.ਸ. ਕੱਬਰ ਵੱਛਾ, ਜ਼ਿਲ੍ਹਾ ਫ਼ਿਰੋਜ਼ਪੁਰ
·ਸ. ਹਰਜਿੰਦਰ ਸਿੰਘ, ਪੰਜਾਬੀ ਮਾਸਟਰ, ਸ.ਸ.ਸ.ਸ. ਕੋਟ ਸੁਖੀਆ, ਜ਼ਿਲ੍ਹਾ ਫ਼ਰੀਦਕੋਟ
·ਸ. ਕੁਲਵਿੰਦਰ ਸਿੰਘ, ਪੰਜਾਬੀ ਮਾਸਟਰ, ਸ.(ਕੰ.)ਸ.ਸ.ਸ. ਕੋਟਕਪੂਰਾ, ਜ਼ਿਲ੍ਹਾ ਫ਼ਰੀਦਕੋਟ
·ਸ. ਨਰਿੰਦਰ ਸਿੰਘ, ਪੰਜਾਬੀ ਮਾਸਟਰ, ਸ.ਸ.ਸ.ਸ.(ਕੰ.) ਵੈਰੋਵਾਲ, ਜ਼ਿਲ੍ਹਾ ਤਰਨਤਾਰਨ
·ਡਾ. ਸ਼ਮਸ਼ੇਰ ਸਿੰਘ , ਪੰਜਾਬੀ ਮਾਸਟਰ , ਸ.ਸ.ਸਸ. ਭੂੰਗਾ , ਜ਼ਿਲ੍ਹਾ ਹੁਸ਼ਿਆਰਪੁਰ
·ਸ. ਗੁਰਪ੍ਰੀਤ ਸਿੰਘ , ਪੰਜਾਬੀ ਮਾਸਟਰ , ਸ.ਸ.ਸ.ਸ. (ਮੁੰਡੇ) , ਜ਼ਿਲ੍ਹਾ ਮਾਨਸਾ
·ਸ. ਬਲਵਿੰਦਰ ਸਿੰਘ, ਪੰਜਾਬੀ ਮਾਸਟਰ, ਸ.ਸ.ਸ. ਸਮਾਰਟ ਸਕੂਲ ਬੋਹਾ, ਜ਼ਿਲ੍ਹਾ ਮਾਨਸਾ

# ਤਤਕਰਾ

# ਭੂਮਿਕਾ

ਪੰਜਾਬੀ ਭਾਸ਼ਾ,ਸਾਹਿਤ ਅਤੇ ਸੱਭਿਆਚਾਰ ਭਾਵੇਂ ਇਕ ਦੂਸਰੇ ਦਾ ਨਿਕਟਵਰਤੀ ਅੰਗ ਹਨ ਪਰ ਇਹਨਾਂ ਅਨੁਸਾਸ਼ਨਾਂ ਦਾ ਅਧਿਐਨ ਤੇ ਵਿਸ਼ਲੇਸ਼ਣ ਇੱਕ ਵੱਖਰੇ ਢੰਗ/ ਤਰੀਕੇ ਦੀ ਮੰਗ ਕਰਦਾ ਹੈ ।ਇਹਨਾਂ ਅਨੁਸਾਸ਼ਨਾਂ ਦੀ ਅਰਥ ਸਿਰਜਨ ਪ੍ਰਕਿਰਿਆ ਜਿੱਥੇ ਅਧੁਨਿਕ ਗਿਆਨ-ਸ਼ਾਸਤਰੀ ਪਰਿਪੇਖ ਵਿੱਚ ਆਪਣੀ ਸਾਰਥਕਤਾ ਸਿੱਧ ਕਰਦੀ ਹੈ ।ਉੱਥੇ ਇਹਨਾਂ ਬਿਰਤਾਤਾਂ ਦੀ ਅਰਥ ਸੰਰਚਨਾ ਦੇਸ਼ ਕਾਲ ਦੀਆਂ ਸੀਮਾਵਾਂ ਤੋਂ ਪਾਰ ਜਾਂ ਅੰਤਰ-ਰਾਸ਼ਟਰੀ,ਪਰਾ-ਭੌਤਿਕ,ਪਰਾ-ਸੱਭਿਆਚਾਰਕ ਹੋ ਵਿਸ਼ਵ-ਵਿਆਪੀ ਹੋਂਦ ਸਥਾਪਿਤ ਕਰਦੀ ਹੈ ।ਅਧਿਆਪਕ ਇੱਕੋ ਵੇਲੇ ਸਿੱਖਣ-ਸਿਖਾਉਣ ਦੀ ਪ੍ਰਕਿਰਿਆ ਵਿੱਚ ਪਾਠ ਨੂੰ ਪਰੰਪਰਾ,ਆਧੁਨਿਕਤਾ ਅਤੇ ਉੱਤਰ-ਅਧੁਨਿਕ ਪਰਿਪੇਖ ਵਿੱਚ ਸਮਝਣ ਲਈ ਯਤਨਸ਼ੀਲ ਹੁੰਦਾ ਹੈ।ਇਸ ਤਰ੍ਹਾਂ ਅਧਿਆਪਕ ਪਾਠ ਤੇ ਉਸਦੀ ਅਰਥ ਪੇਸ਼ਕਾਰੀ ਨਾਲ ਸਿੱਧੇ ਤੌਰ ਤੇ ਜੁੜਿਆ ਹੁੰਦਾ ਹੈ। ਅਧਿਆਪਕ ਦੁਆਰਾ ਦਿੱਤੇ ਗਏ ਅਰਥ ਵਿਦਿਆਰਥੀ ਲਈ ਅੰਤਿਮ ਸੱਚ ਹੁੰਦੇ ਹਨ ਜਿਹੜੇ ਵਿਦਿਆਰਥੀ ਦੀ ਅਵਚੇਤਨੀ ਭੁੱਖ ਨੂੰ ਸੰਤੁਸ਼ਟ ਕਰਦੇ ਹਨ।ਇਸ ਤਰ੍ਹਾਂ ਅਧਿਆਪਨ ਦਾ ਕਾਰਜ ਹੋਰ ਵੀ ਗੰਭੀਰ ਸਥਿਤੀ ਗ੍ਰਹਿਣ ਕਰ ਲੈਂਦਾ ਹੈ।ਭਾਸ਼ਾ ਦਾ ਮੁੱਢਲਾ ਕਾਰਜ ਅਰਥ ਸੰਚਾਰ ਕਰਨਾ ਹੈ।ਇਹ ਅਰਥ ਭਾਵੇਂ ਭਾਸ਼ਾਗਤ ਕੋਸ਼ੀ ਅਰਥ ਹੋਣ ਜਾਂ ਬਿਰਤਾਂਤਕ ।ਮੁੱਢਲੇ ਰੂਪ ਵਿੱਚ ਭਾਸ਼ਾ ਆਪਣੇ ਅਰਥਾਂ ਦਾ ਸੰਚਾਰ ਕਰਨ ਤੋਂ ਬਾਅਦ ਆਪਣੀ ਹਸਤੀ ਗੁਆ ਬਹਿੰਦੀ ਹੈ ।ਪਰ ਜਦੋਂ ਇਹ ਭਾਸ਼ਾ ਸੰਗਲੀ ਬਿਰਤਾਂਤ ਦਾ ਰੂਪ ਧਾਰਨ ਕਰਦੀ ਹੈ ਤਾਂ ਵਿਦਿਆਰਥੀ ਲਈ ਚਿਹਨ ਸੰਗਲੀ/ਵਾਕ ਦੀ ਅਰਥ ਸਿਰਜਨ ਪ੍ਰਕਿਰਿਆ ਵਿੱਚ ਇਸਦੇ ਕੋਸ਼ੀ ਅਰਥਾਂ ਤੋਂ ਪਾਰ ਜਾਣ ਦੀ ਪ੍ਰਸਥਿਤੀ ਮਸਲਾਗ੍ਰਸਤ ਬਣ ਜਾਂਦੀ ਹੈ ਅਤੇ ਵਿਦਿਆਰਥੀ ਕਥਾ ਬਿਰਤਾਂਤ ਵਿੱਚ ਘਟਨਾ ਦੇ ਸੰਦਰਭ ਵਿੱਚ ਸ਼ਬਦ ਚਿੱਤਰ ਤੱਕ ਪਹੁੰਚਣ ਤੋਂ ਅਸਮਰਥ ਹੋ ਜਾਂਦਾ ਹੈ।ਅਰਥਾਂ ਨੂੰ ਅਮੂਰਤ ਅਤੇ ਸਮੂਰਤ ਪੱਧਰ ਤੱਕ ਗ੍ਰਹਿਣ ਕਰਨ ਦੀ ਯੋਗਤਾ ਦਾ ਕਥਾ ਅੰਦਰ ਵਿਦਿਆਰਥੀ ਅਤੇ ਅਧਿਆਪਕ ਦੇ ਜੁੜਵੇਂ ਅਵਚੇਤਨੀ ਪਸਾਰਾਂ ਵਿੱਚ ਇਸਦਾ ਨਿਭਾਅ ਹੈ ਜਿੱਥੇ ਪਾਠਕ ਇੱਕ ਉਪਭੋਗਤਾ ਹੀ ਨਹੀਂ ਉਤਪਾਦਕੀ ਭੂਮਿਕਾ ਵੀ ਨਿਭਾਉਂਦਾ ਹੈ।ਪਾਠਕ੍ਰਮ ਵਿੱਚ ਦਰਜ ਪਾਠਾਂ ਦੇ ਅਧਿਆਪਨ ਦੇ ਵੱਖਰੇ-ਵੱਖਰੇ ਢੰਗ/ਤਰੀਕੇ ਹਨ ਅਤੇ ਇਹ ਅਧਿਆਪਨ ਪ੍ਰਕਿਰਿਆਵਾਂ ਇੱਕ ਵਿਸ਼ੇਸ਼ ਵਿਸ਼ਲੇਸ਼ਣ ਵਿਧੀ ਦੀ ਮੰਗ ਵੀ ਕਰਦੀਆਂ ਹਨ।ਸਵੈਜੀਵਨੀ ,ਸਫ਼ਰਨਾਮਾ,ਕਹਾਣੀ,ਕਵਿਤਾ ਆਦਿ ਸਾਹਿਤਕ ਵਿਧਾਵਾਂ ਵਿੱਚ ਵਿਸ਼ੇ ਦੀ ਪੇਸ਼ਕਾਰੀ ਦਾ ਢੰਗ ਵੱਖਰਾ ਹੈ ਅਤੇ ਇਹਨਾਂ ਦੇ ਮੁਲਾਂਕਣ ਦੇ ਪੈਰਾਮੀਟਰ ਵੀ ਵੱਖਰੇ ਹਨ ।ਪਰੰਤੂ ਪਰੀਖਿਆ ਲਈ ਵਿਦਿਆਰਥੀ ਕੇਵਲ ਲਿਖਤ ਪਰੰਪਰਾ ਨੂੰ ਹੀ ਅਪਣਾਏਗਾ।ਇਸ ਲਈ ਵਿਦਿਆਰਥੀ ਦੇ ਅਵਚੇਤਨ ਵਿੱਚ ਸ਼ਬਦ-ਚਿੱਤਰ/ਰੂਪ ਦਾ ਦ੍ਰਿਸ਼ਟਾਂਤ ਉਸਾਰਨ ਦੀ ਜ਼ਰੂਰਤ ਹੈ।

ਪਾਠਕ੍ਰਮ ਵਿੱਚ ਅਸੀਂ ਸਾਹਿਤ ਦੇ ਵੱਖ-ਵੱਖ ਰੂਪਾਂ ਨੂੰ ਵੱਖ-ਵੱਖ ਭਾਗਾਂ ਵਿੱਚ ਵੰਡਿਆ ਹੈ ਤਾਂ ਕਿ ਵਿਦਿਆਰਥੀ ਇਹਨਾਂ ਵਖਰੇਵਿਆਂ ਨੂੰ ਸਮਝ ਸਕੇ ਅਤੇ ਅਧਿਆਪਕ ਤੇ ਵਿਦਿਆਰਥੀ ਸਿੱਖਣ-ਸਿਖਾਉਣ ਦੀ ਪ੍ਰਕਿਰਿਆ ਵਿੱਚ ਉਸਾਰੂ ਭੂਮਿਕਾ ਨਿਭਾ ਸਕਣ।ਪਾਠਕ੍ਰਮ ਵਿੱਚ ਅਸੀਂ ਇਸ ਸਥਿਤੀ ਦੀ ਮੰਗ ਨੂੰ ਪੂਰਾ ਕਰਨ ਲਈ ਗਿਆਰ੍ਹਵੀਂ ਅਤੇ ਬਾਰ੍ਹਵੀਂ ਦੇ ਸਮੁੱਚੇ ਪਾਠਾਂ ਨੂੰ ਵੱਖ-ਵੱਖ ਹਿੱਸਿਆਂ ਵਿੱਚ ਵੰਡ ਕੇ ਇੱਕ ਮਾਪਦੰਡ ਉਸਾਰਾਂਗੇ ਜਿੱਥੇ ਅਧਿਆਪਕ ਅਤੇ ਵਿਦਿਆਰਥੀ ਦੀ ਮਾਨਸਿਕਤਾ ਇੱਕ ਪੱਧਰ ਤੇ ਗਤੀਸ਼ੀਲ ਹੋਵੇ।ਸਿੱਖਣ-ਸਿਖਾਉਣ ਦੀ ਪ੍ਰਕਿਰਿਆ ਅੰਤਰਗਤ ਭਾਸ਼ਾ,ਸਾਹਿਤ ਤੇ ਸੱਭਿਆਚਾਰ ਨੂੰ ਕਿਰਿਆਵਾਂ ਦੁਆਰਾ ਸਿੱਖਣ-ਸਿਖਾਉਣ ਵਿੱਚ ਪਾਉਣਾ ਵਿਦਿਆਰਥੀ ਦੀ ਵਿਅਕਤੀਗਤ ਸਿਰਜਨਾ ਦਾ ਬਾਹਰ ਆਉਣਾ ਹੈ, ਜਿੱਥੇ ਵਿਦਿਆਰਥੀ ਸਵੈ ਦੀਆਂ ਭਾਵਨਾਵਾਂ ਨੂੰ ਸਹੀ ਅਰਥਾਂ ਵਿੱਚ ਪੇਸ਼ ਕਰ ਸਕਦਾ ਹੈ।

# ਸੱਭਿਆਚਾਰ ਅਧਿਆਪਨ

ਭਾਸ਼ਾ ਤੇ ਸੱਭਿਆਚਾਰ ਦਾ ਆਪਸ ਵਿੱਚ ਡੂੰਘਾ ਸੰਬੰਧ ਹੈ। ਭਾਸ਼ਾ ਦਾ ਮੌਖਿਕ ਰੂਪ ਹੀ ਪੀੜ੍ਹੀ ਦਰ ਪੀੜ੍ਹੀ ਸੱਭਿਆਚਾਰ ਨੂੰ ਅੱਗੇ ਤੋਰਦਾ ਹੈ। ਭਾਸ਼ਾ ਹੀ ਸੱਭਿਆਚਾਰ ਨੂੰ ਸਾਂਭਦੀ ਹੈ ਤੇ ਸਮੋਈ ਬੈਠੀ ਹੈ। ਸਮੇਂ ਦਾ ਇਤਿਹਾਸ ਭਾਸ਼ਾ ਦੇ ਮਾਧਿਅਮ ਨਾਲ ਹੀ ਆਉਣ ਵਾਲੀਆਂ ਪੀੜ੍ਹੀਆਂ ਤੱਕ ਪਹੁੰਚਦਾ ਹੈ। ਭਾਸ਼ਾ-ਸਿੱਖਿਆ ਦਾ ਅਹਿਮ ਉਦੇਸ਼ ਵਿਦਿਆਰਥੀਆਂ ਨੂੰ ਆਪਣੀ ਸੱਭਿਅਤਾ, ਸੰਸਕ੍ਰਿਤੀ ਅਤੇ ਸੱਭਿਆਚਾਰ ਬਾਰੇ ਜਾਣਕਾਰੀ ਦੇਣਾ ਹੈ ਕਿਉਂਕਿ ਵਿਰਸੇ ਦੀ ਜਾਣਕਾਰੀ ਆਪਣੀ ਮਾਤ-ਭਾਸ਼ਾ ਤੋਂ ਬਿਨਾਂ ਨਹੀਂ ਦਿੱਤੀ ਜਾ ਸਕਦੀ। ਸੱਭਿਆਚਾਰਕ ਪ੍ਰੰਪਰਾਵਾਂ ਅਤੇ ਰੀਤਾਂ ਬੱਚਾ ਆਪਣੀ ਭਾਸ਼ਾ ਵਿੱਚ ਹੀ ਸਮਝਦਾ ਹੈ। ਭਾਸ਼ਾ ਸੱਭਿਆਚਾਰ ਦੀ ਮਾਂ ਹੁੰਦੀ ਹੈ, ਹਰ ਸੱਭਿਆਚਾਰ ਆਪਣੀ ਮਾਂ ਬੋਲੀ ਦੀ ਕੁੱਖੋਂ ਜੰਮਦਾ ਤੇ ਵਿਗਸਦਾ ਹੈ। ਪੰਜਾਬੀ ਸੱਭਿਆਚਾਰ ਦਾ ਅਧਾਰ ਮਾਂ ਬੋਲੀ ਪੰਜਾਬੀ ਹੈ। ਭਾਸ਼ਾ, ਲਿਖਤਾਂ ਦੇ ਰੂਪ ਵਿੱਚ ਲੋਕ ਮਨਾਂ ਦੇ ਜਜ਼ਬੇ ਜਦੋਂ ਸਾਂਭਦੀ ਹੈ ਤਾਂ ਉਹ ਸਾਹਿਤ ਬਣਦਾ ਹੈ। ਸਾਡਾ ਸਾਹਿਤ, ਸਾਡੇ ਸੱਭਿਆਚਾਰ ਦਾ ਦਰਪਣ ਹੈ।

ਸੱਭਿਆਚਾਰ, ਕਿਸੇ ਵੀ ਜਾਤੀ, ਕੌਮ ਜਾਂ ਸਮਾਜ ਦਾ ਜੀਵਨ ਨੂੰ ਜਿਉਣ ਦਾ ਢੰਗ ਹੁੰਦਾ ਹੈ। ਇਸ ਨੂੰ ਉਸ ਜਾਤੀ, ਕੌਮ ਜਾਂ ਸਮਾਜ ਦਾ ਦਰਪਣ ਕਹਿ ਸਕਦੇ ਹਾਂ, ਜਿਸ ਵਿੱਚ ਉਸ ਦੀ ਪੂਰੀ ਜ਼ਿੰਦਗੀ ਦੇ ਦਰਸ਼ਨ ਹੁੰਦੇ ਹਨ। ਸੱਭਿਆਚਾਰ ਇੱਕ ਨਿਰੰਤਰ ਪ੍ਰਵਾਹ ਹੁੰਦਾ ਹੈ, ਜੋ ਦਿਨਾਂ ਜਾਂ ਮਹੀਨਿਆਂ ਵਿੱਚ ਨਹੀਂ ਬਣਦਾ। ਜੀਵਨ ਨੂੰ ਸੱਭਿਅਕ ਢੰਗ ਨਾਲ ਜਿਉਣ ਲਈ ਸਿਰਜਿਆ ਇਹ ਕੁਦਰਤੀ ਵਰਤਾਰਾ ਹੈ ਜੋ ਕਿ ਗਤੀਸ਼ੀਲ ਹੈ, ਸਾਂਝਾ ਪ੍ਰਬੰਧ ਹੈ ਜਿਸ ਨੂੰ ਇੱਕ ਪੀੜ੍ਹੀ,ਦੂਜੀ ਪੀੜ੍ਹੀ ਦੀ ਝੋਲੀ ਸਹਿਜੇ ਹੀ ਪਾ ਜਾਂਦੀ ਹੈ। ਚੌਗਿਰਦੇ ਵਿੱਚ ਵਾਪਰਦੀ ਤਬਦੀਲੀ , ਇਸ ਦੀ ਤਾਜ਼ਗੀ, ਸੱਜਰਾਪਣ ਤੇ ਨਵੀਨਤਾ ਬਣਾਈ ਰੱਖਦੀ ਹੈ ਤੇ ਇਹ ਵਿਕਾਸਸ਼ੀਲ ਰਹਿੰਦਾ ਹੈ।






ਪੰਜਾਬੀ ਸੱਭਿਆਚਾਰ , ਪੰਜਾਬ ਦੀ ਵਿਸ਼ੇਸ਼ ਭੂਗੋਲਿਕ ਸਥਿਤੀ, ਸਾਹਿਤ, ਧਰਮ ਆਦਿ ਦੀ ਲੋਅ ਵਿੱਚ ਬਣਿਆ ਵਿਗਸਿਆ ਅਤੇ ਸਾਡੇ ਵਿਸ਼ੇਸ਼ ਵਿਰਸੇ ਨੂੰ ਸਮੋਈ ਬੈਠਾ ਹੈ। ਇਸ ਦਾ ਇਤਿਹਾਸ ਆਰੀਆ ਜਾਤੀ ਤੋਂ ਸ਼ੁਰੂ ਹੁੰਦਾ ਹੈ।

ਵੈਦਿਕ ਸਮੇਂ ਦਾ ਮਹਾਨ ਗਰੰਥ 'ਰਿਗਵੇਦ' ਇਸ ਧਰਤੀ ਤੇ ਰਚਿਆ ਗਿਆ, ਉਸ ਵੇਲੇ ਸੱਤ ਦਰਿਆ ਹੋਣ ਕਾਰਨ ਇਸ ਖੇਤਰ ਦਾ ਨਾਂ 'ਸਪਤ-ਸਿੰਧੂ' ਰੱਖਿਆ ਰਿਹਾ ਹੈ। ਮਹਾਂਭਾਰਤ ਯੁੱਗ ਵੇਲੇ ਇਸਦਾ ਨਾਮ 'ਪੰਚ-ਨਦ' ਹੈ ਤੇ 'ਪੰਜਾਬ' ਨਾਂ ਇਸਨੂੰ ਮੁਸਲਮਾਨ ਹਮਲਾਵਰਾਂ ਵੇਲੇ ਮਿਲਿਆ ਜੋ ਕਿ ਫਾਰਸੀ ਭਾਸ਼ਾ ਦਾ ਹੈ। 'ਭਗਵਤ ਗੀਤਾ' ਤੇ 'ਸ਼੍ਰੀ ਗੁਰੂ ਗ੍ਰੰਥ ਸਾਹਿਬ' ਇਸ ਧਰਤੀ ਤੇ ਰਚੇ ਗਏ ਹਨ। ਮੱਧਕਾਲੀ ਸੰਸਕ੍ਰਿਤੀ, ਸੱਭਿਅਤਾ ਤੇ ਸਾਹਿਤ ਸਿਰਜਣਾ ਨੇ ਇਸਨੂੰ ਸੁਨਿਹਰੀ ਯੁੱਗ ਵਿੱਚ ਪ੍ਰਵੇਸ਼ ਕਰਵਾਇਆ ਜਿਸਦੀ ਮਾਨਵਤਾਵਾਦੀ ਸੋਚ ਅੱਜ ਵੀ ਵਿਸ਼ਵ ਨੂੰ ਹਲੂਣਦੀ ਹੈ। ਪੰਜਾਬੀ ਮਿਹਨਤੀ, ਅਣਖੀਲੇ, ਦਾਤੇ ਤੇ ਮਿਸ਼ਰਤ ਸੱਭਿਆਚਾਰ ਦੇ ਧਾਰਨੀ ਰਹੇ ਹਨ।

## ਮੇਲੇ ਤੇ ਤਿਉਹਾਰ

ਮੇਲੇ ਅਤੇ ਤਿਉਹਾਰ ਪੰਜਾਬੀ ਸੱਭਿਆਚਾਰ ਨੂੰ ਪੂਰੀ ਤਰ੍ਹਾਂ ਨਾਲ ਪ੍ਰਤੀਬਿੰਬਤ ਕਰਦੇ ਹਨ। ਮੇਲ-ਜੋਲ ਦੇ ਸਾਧਨ ਤੋਂ ਬਿਨਾਂ ਇਹ ਧਾਰਮਿਕ ਤੇ ਕਲਾਤਮਿਕ ਭਾਵਾਂ ਦੀ ਤ੍ਰਿਪਤੀ ਦਾ ਸਾਧਨ ਵੀ ਰਹੇ ਹਨ। ਪੰਜਾਬ ਦੀ ਧਰਤੀ ਤੇ ਮੇਲਿਆਂ ਦਾ ਕਾਫ਼ਲਾ ਸਾਰਾ ਸਾਲ ਚੱਲਦਾ ਰਹਿੰਦਾ ਹੈ, ਪੰਜਾਬ ਦੇ ਮੇਲੇ, ਮੌਸਮਾਂ, ਰੁੱਤਾਂ ਤੇ ਤਿਉਹਾਰਾਂ ਨਾਲ ਜੁੜੇ ਹਨ ਤੇ ਪੀਰਾਂ ਫਕੀਰਾਂ ਅਤੇ ਗੁਰੂ ਸਾਹਿਬਾਨ ਦੀ ਯਾਦ ਦਿਵਾਉਂਦੇ ਰਹਿੰਦੇ ਹਨ।

ਮੌਸਮੀ ਮੇਲਿਆਂ ਵਿੱਚ ਬਸੰਤ, ਹੋਲੀ, ਤੀਆਂ ਤੇ ਸਰਪ-ਪੂਜਾ ਦੇ ਮੇਲੇ ਆ ਜਾਂਦੇ ਹਨ। ਦੇਵੀ ਮਾਤਾ ਨਾਲ ਸੰਬੰਧਿਤ ਮੇਲਿਆਂ ਵਿੱਚ, ਕੰਜਕਾਂ ਦੀ ਪੂਜਾ, ਜਰਗ ਦਾ ਮੇਲਾ, ਸਾਂਝੀ ਮਾਤਾ ਦੀ ਪੂਜਾ ਆਦਿ ਆਉਂਦੇ ਹਨ। ਚੇਤ ਤੇ ਅੱਸੂ ਦੇ ਨਰਾਤੇ ਮਾਤਾ ਪੂਜਾ ਲਈ ਵਿਸ਼ੇਸ਼ ਹਨ। ਇਸ ਤੋਂ ਬਿਨਾਂ ਪੀਰਾਂ ਫਕੀਰਾਂ ਦੀ ਸ਼ਰਧਾ ਨਾਲ ਸੰਬੰਧਿਤ ਮੇਲਿਆਂ ਵਿੱਚ ਜਗਰਾਵਾਂ ਦੀ ਰੋਸ਼ਨੀ (14-15-16) ਫੱਗਣ ਨੂੰ, ਅਤੇ ਨਿਮਾਣੀ ਇਕਾਦਸ਼ੀ ਨੂੰ ਹੈਦਰ ਸ਼ੇਖ ਦੀ ਦਰਗਾਹ ਤੇ ਮੇਲਾ ਲੱਗਦਾ ਹੈ।

## ਤਿੱਥਾਂ ਨਾਲ ਸੰਬੰਧਿਤ ਮੇਲੇ

ਚੰਨ ਦੀਆਂ ਤਿੱਥਾਂ ਮੁਤਾਬਿਕ, ਇਕਾਦਸ਼ੀ, ਮੱਸਿਆ, ਪੂਰਨਮਾਸ਼ੀ, ਸੰਗਰਾਂਦ, ਪੰਚਮੀ ਆਦਿ ਹਰ ਮਹੀਨੇ ਮਨਾਏ ਜਾਂਦੇ ਹਨ। ਚੇਤ ਦੀ ਏਕਮ - ਨਵਾਂ ਸੰਮਤ, ਚੇਤ ਸੁਦੀ ਅੱਠਵੀਂ ਨੂੰ ਕੰਜਕਾਂ, ਨੌਂਵੀ ਨੂੰ ਰਾਮ ਨੌਵੀਂ, ਸਾਵਣ ਦੀ

ਤੀਜ ਨੂੰ ਤੀਆਂ, ਪੂਰਨਮਾਸ਼ੀ ਨੂੰ ਰੱਖੜੀ, ਭਾਦੋਂ ਦੀ ਕ੍ਰਿਸ਼ਨਾ ਪੱਖ ਦੀ ਅਸ਼ਟਮੀ ਨੂੰ ਜਨਮ ਅਸ਼ਟਮੀ, ਨੌਵੀਂ ਤੱਕ 9 ਨਰਾਤੇ, ਦੁਸਹਿਰਾ, ਕੱਤਕ ਦੀ ਮੱਸਿਆ ਨੂੰ ਦਿਵਾਲੀ , ਹਨੇਰੇ ਪੱਖ ਦੀ ਚੌਥ ਨੂੰ ਕਰਵਾ ਚੌਥ, ਪੂਰਨਮਾਸ਼ੀ ਨੂੰ ਸ਼੍ਰੀ ਗੁਰੂ ਨਾਨਕ ਦੇਵ ਜੀ ਦਾ ਗੁਰਪੁਰਬ, ਪੋਹ ਆਖਰੀ ਦਿਨ ਲੋਹੜੀ, । ਮਾਘ ਨੂੰ ਮੱਕਰ ਸੰਕ੍ਰਾਂਤੀ, ਫੱਗਣ ਦੀ ਮੱਸਿਆ ਨੂੰ ਸ਼ਿਵਰਾਤਰੀ ਆਦਿ ਮੇਲੇ ਅਤੇ ਤਿਉਹਾਰ ਵਿਸ਼ੇਸ਼ ਹਨ।

## ਗੁਰੂ ਸਾਹਿਬਾਨ ਦੀ ਯਾਦ ਵਿੱਚ ਮੇਲੇ

ਪੱਛਮੀ ਪੰਜਾਬ ਵਿੱਚ ਪੰਜਾ ਸਾਹਿਬ ਵਿਖੇ ਹਰ ਪੂਰਨਮਾਸ਼ੀ ਨੂੰ ਮੇਲਾ ਲੱਗਦਾ ਹੈ। ਮਾਘੀ ਦਾ ਮੇਲਾ ਮੁਕਤਸਰ ਸਾਹਿਬ, ਚੇਤ ਵਦੀ ਪਹਿਲੀ ਨੂੰ ਸ਼੍ਰੀ ਆਨੰਦਪੁਰ ਸਾਹਿਬ ਵਿਖੇ ਹੋਲਾ-ਮਹੱਲਾ, ਚਮਕੌਰ ਸਾਹਿਬ ਤੇ ਫਤਿਹਗੜ੍ਹ ਸਾਹਿਬ ਵਿਖੇ ਸ਼ਹੀਦੀ ਜੋੜ ਮੇਲੇ ਅਤੇ ਵਿਸਾਖੀ ਦਾ ਮੇਲਾ ਆਦਿ ਹਨ।

### ਲੋਕ ਖੇਡਾਂ

ਖੇਡਾਂ ਸਾਡੇ ਜੀਵਨ ਦਾ ਅਨਿੱਖੜਵਾਂ ਅੰਗ ਹਨ। ਮਨੋਰੰਜਨ ਦਾ ਸਾਧਨ ਹੋਣ ਦੇ ਨਾਲ਼-ਨਾਲ਼ ਸਰਵਪੱਖੀ ਵਿਕਾਸ ਕਰਦੀਆਂ ਹਨ। ਚੰਗੇ ਨੈਤਿਕ ਗੁਣ ਸਿਖਾਉਂਦੀਆਂ ਹਨ। ਟੋਲੀਆਂ ਬਣਾਕੇ ਖੇਡੀਆਂ ਜਾਣ ਵਾਲੀਆਂ ਖੇਡਾਂ- ਕਬੱਡੀ, ਰੱਸਾ-ਕੱਸੀ, ਸ਼ੱਕਰ-ਭਿੱਜੀ, ਕੂਕਾਂ-ਕਾਂਗੜੇ ਆਦਿ ਹਨ। ਖੇਡਾਂ ਦੀ ਸੰਭਾਲ ਤੇ ਇਹਨਾਂ ਨੂੰ ਮੁੜ ਸੁਰਜੀਤ ਕਰਨਾ ਜ਼ਰੂਰੀ ਹੈ ਕਿਉਂਕਿ ਖੇਡਾਂ ਮਿਲਵਰਤਨ, ਭਾਈਚਾਰਕ ਸਾਂਝ ਦੇ ਨਾਲ਼-ਨਾਲ਼ ਨਸ਼ਾ ਰਹਿਤ ਜੀਵਨ ਜਿਊਣ ਦੀ ਪ੍ਰੇਰਨਾ ਦਿੰਦੀਆਂ ਹਨ। ਕੁੜੀਆਂ ਦੀਆਂ ਖੇਡਾਂ ਵਿੱਚ ਅੱਡੀ ਟੱਪਾ, ਗੱਭਰੂਆਂ ਦੀ ਖੇਡਾਂ ਵਿੱਚ ਸ਼ੱਕਰ-ਭਿੱਜੀ, ਲੂਣ-ਮਿਆਣੀ ਤੇ ਵੱਡੇ-ਵਡੇਰਿਆਂ ਦੀਆ ਖੇਡਾਂ ਵਿੱਚ ਬਾਰਾਂ-ਵਾਹਣੀ ਤੇ ਚੌਪੜ ਮਸ਼ਹੂਰ ਹਨ। ਮੁੰਡੇ-ਕੁੜੀਆਂ ਦੀਆਂ ਖੇਡਾਂ ਵਿੱਚ ਭੰਡਾ-ਭੰਡਾਰੀਆ, ਊਠਕ-ਬੈਠਕ, ਕੋਟਲਾ-ਛਪਾਕੀ ਆਦਿ ਪ੍ਰਮੁੱਖ ਹਨ।

## ਲੋਕ-ਕਿੱਤੇ ਅਤੇ ਲੋਕ-ਕਲਾਵਾਂ

ਲੋਕ-ਕਿੱਤੇ, ਜੀਵਨ ਨਿਰਵਾਹ ਦਾ ਵਸੀਲਾ ਹਨ। ਪੰਜਾਬ ਵਿੱਚ ਵੱਖ-ਵੱਖ ਲੋਕ ਕਿੱਤੇ ਜਿਵੇਂ ਕਿ- ਤਰਖਾਣ, ਲੁਹਾਰਾ, ਸੁਨਿਆਰਾ, ਭਾਂਡੇ ਬਣਾਉਣ ਆਦਿ ਪ੍ਰਚੱਲਤ ਰਹੇ ਹਨ। ਤਰਖਾਣ ਤੇ ਲੋਹਾਰ ਖੇਤੀਬਾੜੀ ਲਈ ਸੰਦ ਬਣਾਉਂਦੇ ਹਨ। ਇਹਨਾਂ ਲੋਕ-ਕਿੱਤਿਆਂ ਨੂੰ ਅਪਣਾਉਣ ਵਾਲੇ ਕਿੱਤਾਕਾਰਾਂ ਦੁਆਰਾ ਬਣਾਈਆਂ ਗਈਆਂ ਵਸਤਾਂ ਸਾਡੇ ਲਈ ਲਾਹੇਵੰਦ ਤੇ ਲੋੜੀਂਦੀਆਂ ਹੁੰਦੀਆਂ ਹਨ ਜੋ ਸਧਾਰਨ ਤੇ ਵਿਸ਼ੇਸ਼ ਦੋਹਾਂ ਲਈ ਹੀ ਚਾਹੀਦੀਆਂ ਹੁੰਦੀਆਂ ਹਨ। ਲੋਕ-ਕਲਾਵਾਂ ਵੀ ਮਾਨਸਿਕ ਭਾਵਨਾਵਾਂ ਦੀ ਤ੍ਰਿਪਤੀ ਦਾ ਸਾਧਨ ਹਨ। ਪੰਜਾਬ ਦੀਆਂ ਬਹੁਤੀਆਂ ਲੋਕ-ਕਲਾਵਾਂ ਦੀਆਂ ਸਿਰਜਕ ਇਸਤਰੀਆਂ ਰਹੀਆਂ ਹਨ ਕਿਉਂਕਿ ਤਿਉਹਾਰਾਂ ਮੌਕੇ ਉਹ ਘਰਾਂ ਨੂੰ ਸ਼ਿੰਗਾਰਨ, ਚੁੱਲ੍ਹੇ-ਹਾਰਿਆਂ ਨੂੰ ਲਿੱਪਣ, ਸਾਂਝੀ, ਅਹੋਈ ਦੇ ਚਿੱਤਰ ਬਣਾਕੇ ਪੂਜਾ ਕਰਦੀਆਂ ਹਨ। ਇਸਤਰੀਆਂ ਗੋਹਟੇ, ਦਰੀਆਂ, ਫੁਲਕਾਰੀਆਂ ਆਦਿ ਦੇ ਸੁਹਜਮਈ ਢੰਗ ਨਾਲ ਕੰਮ ਕਰਦੀਆਂ ਰਹੀਆਂ ਹਨ। ਇਹ ਸਭ ਕਲਾਵਾਂ ਪੰਜਾਬ ਦੀ ਅਮੀਰ ਕਲਾ ਨੂੰ ਪ੍ਰਗਟਾਉਂਦੀਆਂ ਹਨ।

ਪੰਜਾਬੀ ਸੱਭਿਆਚਾਰ ਨੂੰ ਪੜ੍ਹਾਉਂਦੇ ਸਮੇਂ ਵਿਦਿਆਰਥੀਆਂ ਵਿੱਚ ਕੁਇਜ਼ ਮੁਕਾਬਲੇ ਕਰਾਏ ਜਾਣੇ ਚਾਹੀਦੇ ਹਨ। ਜਿਵੇਂ ਕਿ ਪੰਜਾਬੀ ਗਹਿਣੇ, ਪਹਿਰਾਵੇ ਤੇ ਲੋਕ-ਕਲਾਵਾਂ ਦੇ ਮੁਕਾਬਲੇ ਵੀ ਕਰਾ ਸਕਦੇ ਹਾਂ। ਹੱਥੀ ਬਣੀਆਂ ਚੀਜ਼ਾਂ ਦੀਆਂ ਪਰਦਰਸ਼ਨੀਆਂ ਦੀ ਲਾਈਆਂ ਜਾ ਸਕਦੀਆਂ ਹਨ। ਖਾਣ-ਪੀਣ ਦੀਆਂ ਵਸਤਾਂ ਤਿਆਰ ਕਰਨ ਦੇ ਮੁਕਾਬਲੇ ਕਰਾਏ ਜਾ ਸਕਦੇ ਹਨ, ਇਸ ਤੋਂ ਬਿਨ੍ਹਾਂ ਪੰਜਾਬੀ ਸੱਭਿਆਚਾਰ ਕੋਨੇ ਵੀ ਬਹੁਤ ਸਾਰੇ ਸਾਡੇ ਅਧਿਆਪਕਾਂ ਨੇ ਤਿਆਰ ਕੀਤੇ ਹਨ ਜੋ ਉਹਨਾਂ ਦੀ ਸੁਹਜਾਤਮਕ ਬਿਰਤੀ ਤੇ ਸੱਭਿਆਚਾਰਕ ਮੋਹ ਨੂੰ ਦਰਸਾਉਂਦੇ ਹਨ। ਲੋਕ-ਖੇਡਾਂ ਨੂੰ ਵਿਹਾਰਿਕ ਰੂਪ ਵਿੱਚ ਵਿਦਿਆਰਥੀਆਂ ਨੂੰ ਅਸੀਂ ਖਿਡਾ ਕੇ ਸਿਖਾ ਸਕਦੇ ਹਾਂ। ਵਿਦਿਆਰਥੀਆਂ ਨੂੰ ਪੰਜਾਬੀ ਸੱਭਿਆਚਾਰ ਨਾਲ

ਸੰਬੰਧਿਤ ਸਕਰੈਪ ਬੁੱਕ ਵੀ ਤਿਆਰ ਕਰਵਾਈ ਜਾ ਸਕਦੀ ਹੈ। ਲੋਕ ਗੀਤਾਂ ਦੇ ਮੁਕਾਬਲੇ ਅਤੇ ਕਹਾਣੀਆਂ ਸੁਣਾਉਣ ਮੁਕਾਬਲੇ ਕਰਵਾ ਕੇ ਵਿਦਿਆਰਥੀਆਂ ਅੰਦਰ ਚੇਤੰਨਤਾ ਵਿਕਸਤ ਕੀਤੀ ਜਾ ਸਕਦੀ ਹੈ।

## ਵਿਦਿਆਰਥੀਆਂ ਲਈ ਅਭਿਆਸ ਕਿਰਿਆਵਾਂ

**1) ਠੀਕ ਮਿਲਾਨ ਕਰੋ :**

| | |
|---|---|
| ਪਾਣਿਨੀ | ਵੈਦਿਕ ਸੱਭਿਅਤਾ, ਪੁਰਾਣਾ ਗਰੰਥ |
| ਰਿਗਵੇਦ | ਸੰਸਕ੍ਰਿਤ ਵਿਆਕਰਨ |
| ਭਾਰਤ-ਪਾਕ ਵੰਡ | 1 ਨਵੰਬਰ 1966 |
| ਪੰਜਾਬ ਦਿਵਸ | 15 ਅਗਸਤ 1947 |

**2) ਲੋਕ ਖੇਡਾਂ ਨੂੰ ਆਧੁਨਿਕ ਖੇਡਾਂ ਨਾਲ਼ ਮਿਲਾਓ :**

| | |
|---|---|
| ਖਿੱਦੋ-ਖੂੰਡੀ | ਬਾਕਸਿੰਗ |
| ਲੂਣ ਅਤੇ ਲੱਲ੍ਹੇ | ਹਾਕੀ |
| ਸੌਂਚੀ ਪੱਕੀ | ਕ੍ਰਿਕਟ |

**3) ਪਿੱਪਲ, ਬਰੋਟਿਆਂ ਤੇ ਟਾਹਲੀਆਂ ਦੇ ਦਰਖਤਾਂ ਤੇ ਖੇਡੀਆਂ ਜਾਣ ਵਾਲੀਆਂ ਖੇਡਾਂ ਦੇ ਨਾਂ ਲਿਖੋ।**

**4) ਇੱਕ ਸ਼ਬਦ ਲਿਖੋ :**

- ਅਣਚਾਹਿਆ ਕੰਮ ਕਰਨਾ
- ਪੇਚੀਦਾ ਜਾਂ ਔਖਾ ਕੰਮ
- ਤੇਲ ਕੱਢਣ ਵਾਲਾ

**5) ਹੇਠ ਲਿਖਿਆਂ ਦੇ ਸਾਹਮਣੇ ਉੱਤਰ ਲਿਖੋ :**

- ਵਿਆਹ ਦੀਆਂ ਫੁਲਕਾਰੀਆਂ
- ਸ਼ੀਸ਼ੇ ਜੜ ਕੇ ਕੀਤੀ ਫੁਲਕਾਰੀ ਦੀ ਕਢਾਈ
- ਫੇਰਿਆਂ ਸਮੇਂ ਲਾੜੀ ਦੇ ਸਿਰ ਉੱਪਰ ਲਈ ਜਾਣ ਵਾਲੀ ਫੁਲਕਾਰੀ
- ਬੋਹੀਏ ਤੇ ਗੋਰਟੇ ਬਣਾਉਣ ਲਈ ਵਰਤੀ ਜਾਣ ਵਾਲੀ ਮਿੱਟੀ
- ਫੁਲਕਾਰੀ ਦੀ ਕਢਾਈ ਲਈ ਵਰਤਿਆ ਜਾਣ ਵਾਲਾ ਕੱਪੜਾ
- ਕੰਨਾਂ ਦੇ ਗਹਿਣੇ
- ਗਰਦਨ ਦੇ ਗਹਿਣੇ
- ਹੱਥਾਂ ਬਾਹਾਂ ਦੇ ਗਹਿਣੇ
- ਮਰਦਾਂ ਦੇ ਗਹਿਣੇ

**6) ਹੇਠ ਲਿਖਿਆਂ ਨੂੰ ਚਿੱਤਰਾਂ ਸਮੇਤ ਸਕਰੈਪ-ਬੁੱਕ ਵਿੱਚ ਲਗਾਓ :**

ਪੰਜਾਲ਼ੀ, ਗੱਡਾ, ਸੁਹਾਗਾ, ਤੰਗਲੀ, ਸਲੰਘ, ਦਾਤੀ, ਕਹੀ, ਘੁਲਾੜੀ, ਹਰਟ, ਚਰਖਾ, ਅਟੇਰਨ, ਚੌਂਕੀ, ਸੰਦੂਕ

7) ਮੇਲੇ ਤੇ ਤਿਉਹਾਰਾਂ ਦਾ ਕੈਲੰਡਰ ਤਿਆਰ ਕਰਨਾ

| ਅੰਗਰੇਜੀ ਮਹੀਨਾ | ਦੇਸੀ ਮਹੀਨਾ | ਤਿਉਹਾਰ ਮੇਲਾ |
|---|---|---|
| ਜਨਵਰੀ | ਪੋਹ | ਲੋਹੜੀ, ਮਾਘੀ |
| ਫਰਵਰੀ | ਮਾਘ - ਫੱਗਣ | ਬਸੰਤ |
| ਮਾਰਚ | ਫੱਗਣ - ਚੇਤ | ਹੋਲੀ , ਨਵਾਂ ਸੰਮਤ, ਕੰਜਕਾਂ, ਰਾਮਨੌਮੀ |
| ਅਪਰੈਲ | ਚੇਤ - ਵਿਸਾਖ | ਵਿਸਾਖੀ |
| ਮਈ | ਵਿਸਾਖ ਜੇਠ | - |
| ਜੂਨ | ਜੇਠ- ਹਾੜ | - |
| ਜੁਲਾਈ | ਹਾੜ-ਸੌਣ | ਤੀਆਂ, ਰੱਖੜੀ |
| ਅਗਸਤ | ਸੌਣ - ਭਾਦੋਂ | ਗੁੱਗਾ ਨੌਵੀਂ |
| ਸਤੰਬਰ | ਭਾਦੋਂ - ਅੱਸੂ | ਸਰਾਧ, ਨਰਾਤੇ, ਕੰਜਕਾਂ, ਦੁਸਹਿਰਾ |
| ਅਕਤੂਬਰ | ਅੱਸੂ - ਕੱਤਕ | ਦਿਵਾਲੀ, ਗੁਰੂ ਨਾਨਕ ਦੇਵ ਜੀ ਦਾ ਜਨਮ, ਕਰਵਾ-ਚੌਥ |
| ਨਵੰਬਰ | ਕੱਤਕ- ਮੱਘਰ | |
| ਦਸੰਬਰ | ਮੱਘਰ - ਪੋਹ | ਸ਼ਹੀਦੀ ਜੋੜ ਮੇਲਾ |

ਸੱਭਿਆਚਾਰ ਨਿਰੋਲ ਮਨੁੱਖੀ ਵਰਤਾਰਾ ਹੋਣ ਕਰਕੇ ਮਨ ਤੋਂ ਪ੍ਰਭਾਵਿਤ ਹੁੰਦਾ ਹੈ। ਅੱਜ ਰਵਾਇਤੀ ਪਹਿਰਾਵੇ ਦੀ ਥਾਂ ਪੱਛਮੀ ਪਹਿਰਾਵਾ ਲੈ ਰਿਹਾ ਹੈ। ਸਾਗ, ਮੱਕੀ ਦੀ ਰੋਟੀ, ਲੱਸੀ, ਦਹੀ ਦੀ ਥਾਂ ਨੂਡਲਜ, ਡੋਸਾ, ਹੌਟ-ਡੌਗ, ਕਾਫ਼ੀ ਅਤੇ ਕੋਲਡ ਡਰਿੰਕ ਨੇ ਲੈ ਲਈ ਹੈ। ਰਿਸ਼ਤਿਆਂ 'ਚ ਮੋਹ ਦੀ ਸਾਂਝ ਖ਼ਤਮ ਹੋ ਰਹੀ ਹੈ। ਅਜਿਹੇ ਯੁੱਗ ਵਿੱਚ ਆਪਣੇ ਪ੍ਰਾਚੀਨ ਵਿਰਸੇ ਤੇ ਗੌਰਵਮਈ ਪਰੰਪਰਾਵਾਂ ਨੂੰ ਬਣਾਈ ਰੱਖਣ ਲਈ ਸਾਡੀ ਜ਼ਿੰਮੇਵਾਰੀ ਸੱਭਿਆਚਾਰ ਦੇ ਪਹਿਰੇਦਾਰ ਬਣਨ ਦੀ ਵੀ ਹੈ। ਅਸੀਂ ਆਪਣੇ ਅਧਿਆਪਨ ਦੇ ਨਾਲ਼-ਨਾਲ਼ ਵਿਦਿਆਰਥੀਆਂ ਅੰਦਰ ਭਾਸ਼ਾ ਤੇ ਸੱਭਿਆਚਾਰ ਪ੍ਰਤੀ ਮੋਹ ਪਿਆਰ ਪੈਦਾ ਕਰੀਏ ਤੇ ਨਰੋਈਆਂ ਸਿਹਤਮੰਦ ਪਰੰਪਰਾਵਾਂ ਦੀ ਸੁਰਜੀਤੀ ਕਰੀਏ।

## ਕਵਿਤਾ ਦਾ ਅਧਿਆਪਨ

ਭਾਸ਼ਾ ਮਨੁੱਖ ਦੀ ਸਭ ਤੋਂ ਮਹੱਤਵਪੂਰਨ ਸਿਰਜਣਾ ਹੈ।ਭਾਸ਼ਾ ਵਿਚਾਰਾਂ ਅਤੇ ਭਾਵਾਂ ਨੂੰ ਪ੍ਰਗਟਾਉਣ ਦਾ ਇਕ ਸ਼ਕਤੀਸ਼ਾਲੀ ਸਾਧਨ ਹੈ।ਭਾਸ਼ਾ ਤੋਂ ਬਿਨਾਂ ਸਾਹਿਤ ਸਿਰਜਣਾ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ।ਕਵਿਤਾ ਵਿਚ ਭਾਸ਼ਾ ਦਾ ਬਿਹਤਰੀਨ ਰੂਪ ਸਾਹਮਣੇ ਆਉਂਦਾ ਹੈ।**ਕ੍ਰਿਸਟੋਫਰ ਕਾਡਵੈੱਲ** ਕਾਵਿ-ਭਾਸ਼ਾ ਨੂੰ ਆਮ ਭਾਸ਼ਾ ਦਾ ਉਤਕ੍ਰਿਸ਼ਟ ਰੂਪ ( Heightened form of ordinary speech) ਕਹਿੰਦਾ ਹੈ। ਕਵਿਤਾ ਦੀ ਭਾਸ਼ਾ ਨੂੰ ਆਮ ਭਾਸ਼ਾ ਤੋਂ ਜਿਹੜੇ ਤੱਤ ਨਿਖੇੜਦੇ ਹਨ, ਉਹਨਾਂ ਵਿਚ ਛੰਦ, ਲੈਅ ਅਤੇ ਸੰਗੀਤ ਆਮ ਤੌਰ 'ਤੇ ਅਤੇ ਅਲੰਕਾਰ, ਬਿੰਬ ਅਤੇ ਪ੍ਰਤੀਕ ਵਿਸ਼ੇਸ਼ ਤੌਰ 'ਤੇ ਸ਼ਾਮਿਲ ਹਨ ।ਕਵਿਤਾ ਕਲਾਤਮਿਕ, ਕਲਪਨਾਤਮਿਕ ਅਤੇ ਭਾਵਾਤਮਿਕ ਹੋਣ ਕਾਰਨ ਪਾਠਕ/ਸਰੋਤੇ ਨੂੰ ਆਨੰਦ ਪ੍ਰਦਾਨ ਕਰਦੀ ਹੈ।ਆਨੰਦ ਪ੍ਰਦਾਨ ਕਰਨ ਦੇ ਨਾਲ਼-ਨਾਲ਼ ਇਹ ਹੋਰ ਸਾਹਿਤ ਰੂਪਾਂ ਵਾਂਗ ਮਨੋਰਥ ਭਰਪੂਰ ਰਚਨਾਤਮਿਕ ਸਰਗਰਮੀ ਵੀ ਹੈ।ਇਹ ਸਾਰੀਆਂ ਗੱਲਾਂ ਭਾਸ਼ਾ ਅਧਿਆਪਕ ਨੂੰ ਪਤਾ ਹੋਣੀਆਂ ਚਾਹੀਦੀਆਂ ਹਨ। ਕਵਿਤਾ ਪੜ੍ਹਾਉਣ ਵਾਲ਼ੇ ਅਧਿਆਪਕ ਨੂੰ ਤਾਂ ਲਾਜ਼ਮੀ ਇਹਨਾਂ ਪੱਖਾਂ ਬਾਰੇ ਜਾਣਕਾਰੀ ਹੋਣੀ ਚਾਹੀਦੀ ਹੈ।

**ਸੀਨੀਅਰ ਸੈਕੰਡਰੀ ਸ਼੍ਰੇਣੀਆਂ ਨੂੰ ਕਵਿਤਾ ਪੜ੍ਹਾਉਣ ਦੇ ਹੇਠ ਲਿਖੇ ਉਦੇਸ਼ ਹਨ-**

ੳ) ਕਵਿਤਾ ਨੂੰ ਸੁਰ, ਲੈਅ ਅਤੇ ਤਾਲ ਨਾਲ਼ ਪੜ੍ਹਨ ਦੀ ਜਾਚ ਸਿਖਾਉਣਾ।
ਅ) ਕਵੀ ਦੇ ਵਿਚਾਰ, ਅਨੁਭਵ ਅਤੇ ਕਲਪਨਾ ਨੂੰ ਸਮਝਣ ਦੇ ਯੋਗ ਬਣਾਉਣਾ।
ੲ ) ਕਵੀ ਦੇ ਵਿਚਾਰਾਂ ਨਾਲ ਸਾਂਝ ਪੁਆਉਣੀ।
ਸ) ਵਿਦਿਆਰਥੀਆਂ ਅੰਦਰ ਕਾਵਿਕ-ਸੁਹਜ ਸੁਆਦ ਪੈਦਾ ਕਰਨਾ।
ਹ) ਵਿਦਿਆਰਥੀਆਂ ਅੰਦਰ ਸਿਰਜਣਾਤਮਿਕ ਰੁਚੀਆਂ ਪੈਦਾ ਕਰਨਾ।
ਕ) ਬੱਚਿਆਂ ਦੇ ਮਨੋਭਾਵਾਂ ਨੂੰ ਸਿਹਤਮੰਦ ਸੇਧ ਪ੍ਰਦਾਨ ਕਰਨੀ।
ਖ) ਬੋਲੀ ਅਤੇ ਸ਼ੈਲੀ ਦੇ ਦ੍ਰਿਸ਼ਟੀਕੋਣ ਤੋਂ ਕਵਿਤਾ ਦੀ ਪਰਖ ਕਰਨੀ ਸਿਖਾਉਣਾ।

## ਕਵਿਤਾ ਪੜ੍ਹਾਉਣ ਦੀਆਂ ਕਈ ਵਿਧੀਆਂ ਹਨ-

ੳ) **ਗੀਤ ਪ੍ਰਣਾਲੀ-** ਇਸ ਪ੍ਰਣਾਲੀ ਵਿਚ ਅਧਿਆਪਕ ਸੁਰ ਅਤੇ ਲੈਅ ਵਿਚ ਬੱਚਿਆਂ ਨੂੰ ਕਵਿਤਾ ਪੜ੍ਹ ਕੇ ਸੁਣਾਉਂਦਾ ਹੈ। ਫਿਰ ਉਹ ਬੱਚਿਆਂ ਤੋਂ ਇਸੇ ਤਰ੍ਹਾਂ ਕਰਾਉਂਦਾ ਹੈ। ਇਸਦੇ ਨਾਲ਼- ਨਾਲ਼ ਹੱਥਾਂ ਜਾਂ ਸਰੀਰ ਦੇ ਹੋਰ ਅੰਗਾਂ ਦੀਆਂ ਹਰਕਤਾਂ ਕੀਤੀਆਂ/ਕਰਵਾਈਆਂ ਜਾਂਦੀਆਂ ਹਨ। ਇਹ ਵਿਧੀਆਂ ਛੋਟੀਆਂ ਸ਼੍ਰੇਣੀਆਂ ਲਈ ਜ਼ਿਆਦਾ ਲਾਹੇਵੰਦ ਹੈ

ਅ) **ਸ਼ਬਦਾਰਥ ਪ੍ਰਣਾਲੀ-** ਇਸ ਪ੍ਰਣਾਲੀ ਤਹਿਤ ਅਧਿਆਪਕ ਕਾਵਿ-ਟੋਟੇ ਪੜ੍ਹਦਾ ਹੈ ਤੇ ਆਪ ਅਰਥ ਦੱਸਦਾ ਹੈ।ਕਈ ਵਾਰ ਵਿਦਿਆਰਥੀ ਵਾਰੋ-ਵਾਰੀ ਕਵਿਤਾ ਦੇ ਬੰਦ ਪੜ੍ਹਦੇ ਹਨ ਤੇ ਅਧਿਆਪਕ ਅਰਥ ਦਸਦਾ ਜਾਂਦਾ ਹੈ।ਕਈ ਵਾਰ ਅਧਿਆਪਕ ਅਰਥ ਵੀ ਵਿਦਿਆਰਥੀਆਂ ਤੋਂ ਹੀ ਕਰਵਾ ਲੈਂਦਾ ਹੈ। ਇਹ ਵਿਧੀ ਦੋਸ਼ਪੂਰਨ ਮੰਨੀ ਜਾਂਦੀ ਹੈ ਕਿਉਂਕਿ ਇਸ ਵਿਚ ਵਿਦਿਆਰਥੀ ਕਾਵਿ-ਰਸ ਦਾ ਆਨੰਦ ਮਾਣਨ ਤੋਂ ਵਾਂਝੇ ਰਹਿ ਜਾਂਦੇ ਹਨ।

ੲ) **ਪ੍ਰਸ਼ਨ-ਉੱਤਰ ਵਿਧੀ**- ਇਸ ਵਿਧੀ ਵਿਚ ਅਧਿਆਪਕ ਕਵਿਤਾ ਪੜ੍ਹਾਉਂਦੇ ਸਮੇਂ ਵਿਦਿਆਰਥੀਆਂ ਨੂੰ ਕਵਿਤਾ ਦੇ ਵਿਸ਼ਾ-ਵਸਤੂ ਅਤੇ ਹੋਰ ਕਾਵਿ-ਗੁਣਾਂ ਬਾਰੇ ਪ੍ਰਸ਼ਨ ਪੁੱਛਦਾ ਹੈ। ਜੇ ਵਿਦਿਆਰਥੀਆਂ ਜੁਆਬ ਦੇਣ ਤੋਂ ਅਸਮਰੱਥ ਹੋਣ ਤਾਂ ਉਹ ਆਪ ਸਪੱਸ਼ਟ ਕਰਦਾ ਹੈ।ਇਸ ਤਰ੍ਹਾਂ ਕਵਿਤਾ ਦਾ ਸਾਰਾ ਪਾਠ ਇਕ ਲੜੀ ਵਿਚ ਪਰੋਇਆ ਜਾਂਦਾ ਹੈ। ਇਹ ਵਿਧੀ ਕਵਿਤਾ ਨਾਲੋਂ ਵਾਰਤਕ ਲਈ ਵਧੇਰੇ ਢੁਕਵੀਂ ਹੈ।

ਸ) **ਵਿਆਖਿਆ ਵਿਧੀ**- ਇਸ ਵਿਧੀ ਵਿਚ ਅਧਿਆਪਕ ਕਵਿਤਾ ਦੇ ਵਾਚਣ ਪਿੱਛੋਂ ਵਿਸਤ੍ਰਿਤ ਵਿਆਖਿਆ ਤੇ ਭਾਵ ਵਿਸ਼ਲੇਸ਼ਣ ਕਰਦਾ ਹੈ। ਇਸ ਤਰ੍ਹਾਂ ਕਰਦਾ ਹੋਇਆ ਉਹ ਵਿਦਿਆਰਥੀਆਂ ਨੂੰ ਕਵਿਤਾ ਦੇ ਹਰ ਇਕ ਭਾਵ, ਵਿਸ਼ੇ ਤੇ ਕਾਵਿ-ਸੁਹੱਪਣ ਦੀ ਹਰ ਕੋਣ ਤੋਂ ਪਛਾਣ ਕਰਵਾਉਂਦਾ ਹੈ।ਕਵਿਤਾ ਪੜ੍ਹਾਉਣ ਲਈ ਇਹ ਸਭ ਤੋਂ ਵਧੀਆ ਵਿਧੀ ਮੰਨੀ ਜਾਂਦੀ ਹੈ।ਮਿਡਲ ਅਤੇ ਉੱਚ ਸ਼੍ਰੇਣੀਆਂ ਲਈ ਇਹ ਵਿਧੀ ਅਪਣਾਈ ਜਾਣੀ ਚਾਹੀਦੀ ਹੈ।

ਹ) **ਤੁਲਨਾ ਪ੍ਰਣਾਲੀ-** ਇਹ ਪ੍ਰਣਾਲੀ ਵਿਆਖਿਆ ਪ੍ਰਣਾਲੀ ਦਾ ਹੀ ਇਕ ਰੂਪ ਹੈ।ਇਸ ਵਿਚ ਅਧਿਆਪਕ ਪੜ੍ਹਾਈ ਜਾਣ ਵਾਲ਼ੀ ਕਵਿਤਾ ਦੀ ਤੁਲਨਾ ਉਸੇ ਭਾਵ ਦੀ ਕਿਸੇ ਹੋਰ ਕਵਿਤਾ ਨਾਲ਼ ਕਰਦਾ ਹੈ। ਤੁਲਨਾ ਕਦੇ ਸਮੇਂ ਸਮਾਨਤਾਵਾਂ ਅਤੇ ਵਖਰੇਵੇਂ ਦੋਹਾਂ ਪੱਖਾਂ ਨੂੰ ਲਿਆ ਜਾਂਦਾ ਹੈ।ਇਸ ਪ੍ਰਣਾਲੀ ਦੀ ਵਰਤੋਂ ਕਰਨ ਵਾਲੇ ਕੋਲ ਸਾਹਿਤ ਦਾ ਵਸੀਹ ਗਿਆਨ ਹੋਣਾ ਚਾਹੀਦਾ ਹੈ।ਇਹ ਪ੍ਰਣਾਲੀ ਸਾਧਾਰਨ ਵਿਦਿਆਰਥੀ ਲਈ ਬਹੁਤੀ ਲਾਹੇਵੰਦ ਨਹੀਂ ਹੋ ਸਕਦੀ।

ਕਵਿਤਾ ਅਧਿਆਪਨ ਲਈ ਕਵਿਤਾ ਦੇ ਵਿਸ਼ੇ , ਭਾਵ ਅਤੇ ਪ੍ਰਸੰਗਿਕਤਾ ਅਨੁਸਾਰ ਕੋਈ ਵੀ ਪ੍ਰਣਾਲੀ ਅਧਿਆਪਕ ਆਪਣੀ ਸੁਵਿਧਾ ਅਨੁਸਾਰ ਅਪਣਾ ਸਕਦਾ ਹੈ।ਉਕਤ ਸਾਰੀਆਂ ਵਿਧੀਆਂ ਲਈ ਹੀ ਕੁੱਝ ਅਹਿਮ ਨੁਕਤੇ ਹਨ ਜੋ ਕਵਿਤਾ ਦੇ ਅਧਿਆਪਨ ਲਈ ਬਹੁਤ ਮਹੱਤਵਪੂਰਨ ਅਤੇ ਅਹਿਮ ਹਨ:

**ਪਹਿਲਾ ਨੁਕਤਾ:**

ਉਪਰ ਅਸੀਂ ਗੱਲ ਕਰ ਚੁੱਕੇ ਹਾਂ ਕਿ ਕਾਵਿ-ਭਾਸ਼ਾ ਕਿਸੇ ਵੀ ਭਾਸ਼ਾ ਦਾ ਉਤਕ੍ਰਿਸ਼ਟ ਰੂਪ ਹੁੰਦੀ ਹੈ।ਇਸ ਲਈ ਇਸ ਕਾਵਿ-ਭਾਸ਼ਾ ਨੂੰ ਸਮਝਣ-ਸਮਝਾਉਣ ਦੇ ਅਮਲ ਦੌਰਾਨ ਵੀ ਇਸਦੀ ਉੱਤਮਤਾ ਖ਼ਾਸ ਧਿਆਨ ਦੀ ਮੰਗ ਕਰਦੀ ਹੈ।

**ਦੂਜਾ ਨੁਕਤਾ:**

ਦੂਸਰਾ ਅਹਿਮ ਨੁਕਤਾ ਇਹ ਹੈ ਕਿ ਜਦੋਂ ਵੀ ਕੋਈ ਸ਼ਬਦ ਕਾਵਿ-ਅਭਿਵਿਅਕਤੀ ਵਿਚ ਢਲਦਾ ਹੈ ਤਾਂ ਉਹ ਆਪਣੇ ਕੋਸ਼ਗਤ ਅਰਥਾਂ ਨੂੰ ਛੱਡ ਕੇ ਪ੍ਰਸੰਗਿਕ ਤੇ ਸੰਕਲਪਗਤ ਪੱਧਰ 'ਤੇ ਵਿਚਰਦਾ ਹੈ।ਇਸ ਲਈ ਕਵਿਤਾ ਦੇ ਭਾਵ-ਅਰਥ ਕਰਦਿਆਂ ਕੋਸ਼ਗਤ ਅਰਥਾਂ ਤੋਂ ਅੱਗੇ ਜਾ ਕੇ ਸ਼ਬਦਾਂ ਦੇ ਪ੍ਰਸੰਗਿਕ ਅਤੇ ਸੰਕਲਪਗਤ ਅਰਥਾਂ ਤੱਕ ਦਾ ਸਫ਼ਰ ਕਰਨਾ ਪਵੇਗਾ।ਕਿਸੇ ਇੱਕੋ ਸ਼ਬਦ ਦੇ ਵੱਖ-ਵੱਖ ਕਵਿਤਾਵਾਂ ਵਿਚ ਵੱਖਰੇ-ਵੱਖਰੇ ਪ੍ਰਸੰਗਿਕ ਅਤੇ ਸੰਕਲਪਗਤ ਅਰਥ ਹੋ ਸਕਦੇ ਹਨ।

**ਤੀਜਾ ਨੁਕਤਾ:**

ਕਵਿਤਾ ਅਧਿਆਪਨ ਲਈ ਤੀਸਰਾ ਅਹਿਮ ਨੁਕਤਾ ਇਹ ਹੈ ਕਿ ਕਵਿਤਾ ਦੀ ਪੜ੍ਹਾਈ ਸਮੇਂ ਸਹੀ ਜਗ੍ਹਾ 'ਤੇ ਦਬਾਅ , ਵਿਸ਼ਰਾਮ ਅਤੇ ਲੈਅ ਦਾ ਖਿਆਲ ਰੱਖਣਾ ਬਹੁਤ ਮਹੱਤਵਪੂਰਨ ਹੈ।ਕਵਿਤਾ ਪੜ੍ਹਦਿਆਂ ਜਾਂ ਪੜ੍ਹਾਉਂਦਿਆਂ ਗ਼ਲਤ ਥਾਂ ਵਿਸ਼ਰਾਮ ਜਾਂ ਦਬਾਅ ਆਦਿ ਕਵਿਤਾ ਦੇ ਭਾਵ-ਅਰਥ ਸੰਚਾਰ ਵਿੱਚ ਰੁਕਾਵਟ ਪੈਦਾ ਕਰ ਸਕਦਾ ਹੈ ਜਾਂ ਕਵਿਤਾ ਦੇ ਅਰਥਾਂ ਦਾ ਅਨਰਥ ਵੀ ਹੋ ਸਕਦਾ ਹੈ।

**ਚੌਥਾ ਨੁਕਤਾ:**

ਕਵਿਤਾ ਅਧਿਆਪਨ ਦੌਰਾਨ ਚਿਹਰੇ ਦੇ ਹਾਵ-ਭਾਵ ਤੇ ਸਰੀਰਕ ਮੁਦਰਾਵਾਂ ਦਾ ਕਵਿਤਾ ਦੇ ਭਾਵ-ਅਰਥ ਸੰਚਾਰ ਵਿਚ ਅਹਿਮ ਭੂਮਿਕਾ ਹੁੰਦੀ ਹੈ।ਕਵਿਤਾ ਵਿਚ ਵਰਣਿਤ ਵਿਸ਼ੇ ਨਾਲ਼ ਚਿਹਰੇ ਦੇ ਹਾਵ ਭਾਵ ਤੇ ਸਰੀਰਕ ਮੁਦਰਾਵਾਂ ਦੀ ਇਕਮਿਕਤਾ ਕਵਿਤਾ ਦੀ ਆਤਮਾ ਹੈ।

**ਕਵਿਤਾ ਦੇ ਅਧਿਆਪਨ ਤੋਂ ਬਾਅਦ ਵਿਦਿਆਰਥੀਆਂ ਨੂੰ ਕੁੱਝ ਕਿਰਿਆਵਾਂ ਕਰਵਾਈਆਂ ਜਾ ਸਕਦੀਆ ਹਨ।ਨਮੂਨੇ ਵੱਜੋਂ ਅੰਮ੍ਰਿਤਾ ਪ੍ਰੀਤਮ ਦੀ ਕਵਿਤਾ 'ਵਾਰਸ ਸ਼ਾਹ' ਦੀਆਂ ਅਭਿਆਸੀ ਕਿਰਿਆਵਾਂ ਦੇਖੀਆਂ ਜਾ ਸਕਦੀਆਂ ਹਨ:**

1. ਹੇਠ ਲਿਖੀਆਂ ਤੁਕਾਂ ਨੂੰ ਲੈਅ ਵਿੱਚ ਗਾ ਕੇ ਸੁਣਾਓ-

ਅੱਜ ਆਖਾਂ ਵਾਰਸ ਸ਼ਾਹ ਨੂੰ ਕਿਤੇ ਕਬਰਾਂ ਵਿੱਚੋਂ ਬੋਲ।
ਤੇ ਅੱਜ ਕਿਤਾਬੇ ਇਸ਼ਕ ਦਾ ਕੋਈ ਅਗਲਾ ਵਰਕਾ ਫੋਲ।
ਇਕ ਰੋਈ ਸੀ ਧੀ ਪੰਜਾਬ ਦੀ ਤੂੰ ਲਿਖ-ਲਿਖ ਮਾਰੇ ਵੈਣ।
ਅੱਜ ਲੱਖਾਂ ਧੀਆਂ ਰੋਂਦੀਆਂ ਤੈਨੂੰ ਵਾਰਸ ਸ਼ਾਹ ਨੂੰ ਕਹਿਣ।

2. ਵਾਰਸ ਸ਼ਾਹ ਨੂੰ ਕਿੱਥੋਂ ਬੋਲਣ ਲਈ ਕਿਹਾ ਗਿਆ ਹੈ?
3. ਬੇਲੇ ਲਾਸ਼ਾਂ ਕਿਉਂ ਵਿਛੀਆਂ ਸਨ ?
4. ਚਨਾਬ ਕਿਸ ਨਾਲ ਭਰੀ ਸੀ?
5. ਹੇਠ ਲਿਖੀਆਂ ਤੁਕਾਂ ਦਾ ਸਹੀ ਮਿਲਾਨ ਕਰੋ:

| | | |
|---|---|---|
| 1. ਨਾਗਾਂ ਕੀਲੇ ਲੋਕ ਮੂੰਹ | - | ਤ੍ਰੱਕਲਿਓਂ ਟੁੱਟੀ ਤੰਦ। |
| 2. ਪਲੋ ਪਲੀ ਪੰਜਾਬ ਦੇ | - | ਬੱਸ ਫਿਰ ਡੰਗ ਹੀ ਡੰਗ। |
| 3. ਗਲਿਓਂ ਟੁਟੇ ਗੀਤ ਫਿਰ | - | ਨੀਲੇ ਪੈ ਗਏ ਅੰਗ। |

6. ਹੇਠ ਲਿਖੇ ਸ਼ਬਦਾਂ ਦੇ ਅਰਥ ਦੱਸੋ-

ਦਰਦੀ , ਜ਼ਰਖ਼ੇਜ਼ , ਵੰਝਲੀ , ਬੇਲਾ , ਮਿਜ਼ਾਰ ।

7. ਵਾਰਸ ਸ਼ਾਹ , ਲੁੱਡਣ ਅਤੇ ਕੈਦੋਂ ਕੌਣ ਸਨ ?

8. 'ਵਾਰਸ ਸ਼ਾਹ' ਕਵਿਤਾ ਵਿੱਚ ਲੁੱਡਣ ਅਤੇ ਕੈਦੋਂ ਦੇ ਵੇਰਵੇ ਕੀ ਅਰਥ ਸਪੱਸ਼ਟ ਕਰਦੇ ਹਨ ?

9. ਕਵਿਤਾ ਦੀਆਂ ਤੁਕਾਂ ਪੂਰੀਆਂ ਕਰੋ-

........................ਕਬਰਾਂ ਪਈਆਂ ਚੋਣ
ਪ੍ਰੀਤ ਦੀਆਂ ਸ਼ਾਹਜ਼ਾਦੀਆਂ..................
..................... ਹੁਸਨ ਇਸ਼ਕ ਦੇ ਚੋਰ
ਅੱਜ ਕਿੱਥੋਂ ਲਿਆਈਏ ਲੱਭ ਕੇ...............।

10. ਅੰਮ੍ਰਿਤਾ ਪ੍ਰੀਤਮ ਦੀ ਕੋਈ ਹੋਰ ਕਵਿਤਾ ਸੁਣਾਓ।

11. ਆਪਣੀ ਪਸੰਦ ਦੀ ਕੋਈ ਵੀ ਕਵਿਤਾ ਦਾ ਗਾਇਨ ਜਾਂ ਉਚਾਰਨ ਕਰੋ।

# ਕਹਾਣੀ ਅਧਿਆਪਨ

ਕਹਾਣੀ ਇੱਕ ਗਲਪ ਵਿਧਾ ਹੈ।ਕਹਾਣੀ ਅਧਿਆਪਨ ਸਮੇਂ ਇਸ ਗੱਲ ਦਾ ਖ਼ਾਸ ਖ਼ਿਆਲ ਰੱਖਣਾ ਪਵੇਗਾ ਕਿ ਕਹਾਣੀ ਦਾ ਸਮੁੱਚਾ ਬਿਰਤਾਂਤ ਅਤੇ ਉਸ ਵਿਚਲਾ ਥੀਮ ਵਿਦਿਆਰਥੀ ਦੇ ਮਨ-ਮਸਤਕ ਤੱਕ ਪਹੁੰਚ ਸਕੇ।ਕਹਾਣੀ ਅਧਿਆਪਨ ਲਈ ਹਰ ਇੱਕ ਅਧਿਆਪਕ ਦੀ ਆਪਣੀ ਇੱਕ ਵੱਖਰੀ ਅਤੇ ਕਾਰਗਰ ਪਹੁੰਚ ਹੋ ਸਕਦੀ ਹੈ, ਪਰ ਫਿਰ ਵੀ ਕੁੱਝ ਅਹਿਮ ਨੁਕਤਿਆਂ ਬਾਰੇ ਚਰਚਾ ਕੀਤੀ ਜਾ ਸਕਦੀ ਹੈ:-

## ਪਹਿਲਾ ਨੁਕਤਾ

ਕਹਾਣੀ ਅਧਿਆਪਨ ਦਾ ਸਭ ਤੋਂ ਪਹਿਲਾ ਤੇ ਅਹਿਮ ਨੁਕਤਾ ਇਹ ਹੈ ਕਿ ਸਭ ਤੋਂ ਪਹਿਲਾਂ ਕਹਾਣੀਕਾਰ ਨਾਲ਼ ਵਿਦਿਆਰਥੀਆਂ ਦੀ ਜਾਣ-ਪਛਾਣ ਕਰਵਾਈ ਜਾਵੇ।ਮਿਸਾਲ ਵਜੋਂ ਬਾਰ੍ਹਵੀਂ ਜਮਾਤ ਵਿੱਚ ਪੜ੍ਹਾਈ ਜਾ ਰਹੀ ਕਹਾਣੀ 'ਆਪਣਾ ਦੇਸ' ਦੇ ਲੇਖਕ ਸੰਤੋਖ ਸਿੰਘ ਧੀਰ ਬਾਰੇ ਬਹੁਤ ਕੁੱਝ ਵਿਦਿਆਰਥੀਆਂ ਨਾਲ਼ ਸਾਂਝਾ ਕੀਤਾ ਜਾ ਸਕਦਾ ਹੈ ਜਿਵੇਂ:-

### ਸੰਤੋਖ ਸਿੰਘ ਧੀਰ

**ਜਨਮ :** 02 ਦਸੰਬਰ , 1920

**ਜਨਮ ਸਥਾਨ:** ਬੱਸੀ ਪਠਾਣਾ (ਫ਼ਤਹਿਗੜ੍ਹ ਸਾਹਿਬ)

ਜੱਦੀ ਪਿੰਡ: ਡਡਹੇੜੀ (ਲੁਧਿਆਣਾ)

**ਵਿੱਦਿਅਕ ਯੋਗਤਾ** : ਮੈਟ੍ਰਿਕ , ਗਿਆਨੀ

**ਕਹਾਣੀ ਸੰਗ੍ਰਹਿ** : ਸਿੱਟਿਆਂ ਦੀ ਛਾਂ , ਸਵੇਰ ਹੋਣ ਤੱਕ , ਸਾਂਝੀ ਕੰਧ , ਸ਼ਰਾਬ ਦਾ ਗਲਾਸ , ਊਸ਼ਾ ਭੈਣ ਜੀ ਚੁੱਪ ਸਨ , ਸ਼ੇਰਾਂ ਦੀ ਆਵਾਜ਼ , ਪੱਖੀ , ਇਕ ਕੁੱਤਾ ਤੇ ਮੈਂ , ਪੱਕਾ ਰਾਗ।

**( ਪਾਠਕ੍ਰਮ ਵਿੱਚ ਸ਼ਾਮਿਲ ਕਹਾਣੀ 'ਆਪਣਾ ਦੇਸ' ਸੰਤੋਖ ਸਿੰਘ ਧੀਰ ਦੇ ਕਹਾਣੀ-ਸੰਗ੍ਰਹਿ 'ਇਕ ਕੁੱਤਾ ਤੇ ਮੈਂ' ਵਿੱਚੋਂ ਲਈ ਗਈ ਹੈ, ਜਿਹੜਾ ਕਿ 1995 ਵਿੱਚ ਛਪਿਆ ਸੀ )**

**ਨਾਵਲ** : ਦੋ ਫ਼ੁੱਲ , ਉਹ ਦਿਨ , ਯਾਦਗਾਰ , ਮੈਨੂੰ ਇਕ ਸੁਪਨਾ ਅਇਆ , ਹਿੰਦੋਸਿਤਾਂ ਹਮਾਰਾ , ਨਵਾਂ ਜਨਮ।

**ਕਵਿਤਾ** : ਪਹੁ-ਫ਼ੁਟਾਲਾ , ਧਰਤੀ ਮੰਗਦੀ ਮੀਂਹ ਵੇ , ਪੱਤ ਝੜੇ ਪੁਰਾਣੇ , ਬਿਰਹੜੇ , ਅੱਗ ਦੇ ਪੱਤੇ , ਕਾਲ਼ੀ ਬਰਸ਼ੀ , ਸੰਜੀਵਨੀ , ਸਿੰਘਾਵਲੀ , ਆਉਣ ਵਾਲ਼ਾ ਸੂਰਜ , ਜਦੋਂ ਅਸੀਂ ਆਵਾਂਗੇ , ਪੈਰ।

**ਸਵੈ-ਜੀਵਨੀ** : ਬ੍ਰਿਹਸਪਤੀ ।

**ਸਫ਼ਰਨਾਮਾ :** ਮੇਰੀ ਇੰਗਲੈਂਡ ਯਾਤਰਾ ।

**ਇਨਾਮ ਸਨਮਾਨ** : ਗਿਆਨੀ ਹੀਰਾ ਸਿੰਘ ਦਰਦ ਪੁਰਸਕਾਰ ( 1979 )

ਪੰਜਾਬ ਭਾਸ਼ਾ ਵਿਭਾਗ ਸਨਮਾਨ ( 1980 )

ਨਾਗਮਣੀ ਇਨਾਮ ( 1982 )

ਪੰਜਾਬੀ ਸਾਹਿਤ ਅਕਾਦਮੀ ਇਨਾਮ ( 1991 )

ਪੰਜਾਬੀ ਸਾਹਿਤ ਅਕਾਦਮੀ ਫ਼ੈਲੋਸ਼ਿਪ ( 1993 )

**ਦਿਹਾਂਤ** : 08 ਮਾਰਚ , 2010

ਇਸ ਤੋਂ ਇਲਾਵਾ ਸੰਤੋਖ ਸਿੰਘ ਧੀਰ ਬਾਰੇ ਸਮੇਂ-ਸਮੇਂ ਤੇ ਵੱਖ-ਵੱਖ ਅਖ਼ਬਾਰਾਂ/ਰਸਾਲਿਆਂ ਵਿੱਚ ਛਪੇ ਲੇਖਾਂ ਵਿੱਚੋਂ ਬਹੁਤ ਕੁੱਝ ਵਿਦਿਆਰਥੀਆਂ ਨਾਲ਼ ਸਾਂਝਾ ਕਰਨਯੋਗ ਹੋ ਸਕਦਾ ਹੈ।ਜ਼ਰੂਰੀ ਨਹੀਂ ਕਿ ਇਕ ਲੇਖਕ ਦੀਆਂ ਸਾਰੀਆਂ ਪੁਸਤਕਾਂ ਦੇ ਨਾਮ /ਜਨਮ/ਮਾਤਾ-ਪਿਤਾ ਵਿਦਿਆਰਥੀ ਦੇ ਯਾਦ ਵੀ ਰਹਿ ਜਾਵੇ, ਪਰ ਅਜਿਹੀ ਜਾਣਕਾਰੀ ਨਾਲ਼ ਵਿਦਿਆਰਥੀ ਨੂੰ ਇਸ ਗੱਲ ਦਾ ਅਹਿਸਾਸ ਜ਼ਰੂਰ ਹੋ ਜਾਵੇਗਾ ਕਿ ਸੰਤੋਖ ਸਿੰਘ ਧੀਰ ਕੋਈ ਸਧਾਰਨ ਵਿਅਕਤੀ ਨਹੀਂ ਸੀ।ਉਹ ਬਹੁਤ ਸਾਰੀਆਂ ਪੁਸਤਕਾਂ ਦਾ ਰਚੇਤਾ ਇੱਕ ਵੱਡਾ ਲੇਖਕ ਸੀ ਅਤੇ ਵਿਦਿਆਰਥੀ ਅੱਜ ਇਸੇ ਮਹਾਨ ਵਿਅਕਤੀ ਦੀ ਕਹਾਣੀ ਪੜ੍ਹਨ ਜਾ ਰਹੇ ਹਨ।

## ਦੂਸਰਾ ਨੁਕਤਾ

ਕਹਾਣੀ ਪੜ੍ਹਾਉਣ ਲਈ ਕਈ ਵਿਧੀਆਂ ਹੋ ਸਕਦੀਆਂ ਹਨ :

- ਅਧਿਆਪਕ ਖ਼ੁਦ ਪੂਰੀ ਲੈਅ , ਦਬਾਅ ਤੇ ਵਿਸ਼ਰਾਮ ਸਹਿਤ ਕਹਾਣੀ ਪੜ੍ਹ ਕੇ ਵਿਦਿਆਰਥੀਆਂ ਨੂੰ ਸੁਣਾ ਸਕਦਾ ਹੈ।
- ਅਧਿਆਪਕ ਕਹਾਣੀ ਨੂੰ ਆਪਣੇ ਸ਼ਬਦਾਂ ਵਿੱਚ ਵਿਦਿਆਰਥੀਆਂ ਨੂੰ ਸੁਣਾ ਸਕਦਾ ਹੈ ਅਤੇ ਫਿਰ ਵਿਦਿਆਰਥੀਆਂ ਨੂੰ ਖ਼ੁਦ ਪੜ੍ਹਨ ਲਈ ਉਤਸ਼ਾਹਿਤ ਕਰ ਸਕਦਾ ਹੈ।

ਉਕਤ ਪੜ੍ਹਾਈ ਸਮੇਂ ਇਹ ਗੱਲ ਖ਼ਾਸ ਧਿਆਨ ਦੀ ਮੰਗ ਕਰਦੀ ਹੈ ਕਿ ਪੰਜਾਬ ਵਿੱਚ ਬਾਤਾਂ ਸੁਣਾਉਣ ਦੀ ਬੜੀ ਅਮੀਰ ਪਰੰਪਰਾ ਰਹੀ ਹੈ।ਘਰ ਦੇ ਬਜ਼ੁਰਗ ਮਰਦ/ ਔਰਤਾਂ ਸ਼ਾਮ ਵੇਲ਼ੇ ਘਰ ਦੇ ਸਾਰੇ ਬੱਚਿਆਂ ਨੂੰ ਇਕੱਠੇ ਕਰਕੇ ਬਾਤਾਂ ਸੁਣਾਉਂਦੇ ਸਨ ਤੇ ਬੱਚੇ ਬੜੇ ਚਾਅ ਨਾਲ਼ ਹੁੰਗਾਰੇ ਭਰਦੇ ਹੋਏ ਇਹ ਬਾਤਾਂ ਸੁਣਦੇ ਸਨ।ਬਚਪਨ ਵਿੱਚ ਸੁਣੀਆਂ ਇਹ ਬਾਤਾਂ ਹਾਲੇ ਵੀ ਜ਼ਿਹਨ ਵਿਚ ਓਵੇਂ ਹੀ ਉੱਕਰੀਆਂ ਪਈਆਂ ਹਨ। ਇਸ ਲਈ ਕਹਾਣੀ ਪੜ੍ਹਾਉਣ ਲਈ ਵੀ ਸਾਨੂੰ ਲੋਕਧਾਰਾਈ ਮੌਖਿਕ ਸ਼ੈਲੀ ਵਰਗੀ ਹੀ ਕੋਈ ਵਿਧੀ ਅਖ਼ਤਿਆਰ ਕਰਨੀ ਪਵੇਗੀ।

ਉਕਤ ਨੁਕਤੇ ਦੀ ਰੋਸ਼ਨੀ ਵਿੱਚ ਇਹ ਪਹੁੰਚ ਕਾਰਗਰ ਹੋ ਸਕਦੀ ਹੈ ਕਿ ਵਿਦਿਆਰਥੀਆਂ ਨੂੰ ਕਹਾਣੀ ਪੜ੍ਹਾਉਣ ਦੀ ਬਜਾਏ ਪਹਿਲਾਂ ਸਾਡੀ ਪਰੰਪਰਿਕ ਲੋਕਧਾਰਾਈ ਮੌਖਿਕ ਸ਼ੈਲੀ ਵਿੱਚ ਕਹਾਣੀ ਸੁਣਾਈ ਜਾਵੇ। ਕਹਾਣੀ ਇਸ ਢੰਗ ਨਾਲ ਖੱਪੇ ਛੱਡ ਕੇ ਸੁਣਾਈ ਜਾਵੇ ਕਿ ਪੂਰੀ ਕਹਾਣੀ ਵੀ ਵਿਦਿਆਰਥੀ ਨੂੰ ਸਮਝ ਆ ਜਾਵੇ ਤੇ ਕੁੱਝ ਸਵਾਲ ਵੀ ਅਧੂਰੇ ਰਹਿ ਜਾਣ। ਬਾਅਦ ਵਿੱਚ ਵਿਦਿਆਰਥੀ ਖ਼ੁਦ ਉਸ ਕਹਾਣੀ ਨੂੰ ਪੜ੍ਹ ਕੇ ਇਹਨਾਂ ਸਵਾਲਾਂ ਦੇ ਜਵਾਬ ਲੱਭੇ। ਏਥੇ ਫਿਰ ਅਸੀਂ 'ਆਪਣਾ ਦੇਸ' ਦੇ ਹਵਾਲੇ ਨਾਲ਼ ਇਸ ਕਹਾਣੀ ਨੂੰ ਸੁਣਾਉਣ ਦਾ ਯਤਨ ਕਰਦੇ ਹਾਂ :-

- *ਵਿਦਿਆਰਥੀਓ... ਮੋਗੇ ਵੱਲ ਦੇ ਇਕ ਪਿੰਡ ਦਾ ਇਕ ਬੰਦਾ ਕਈ ਸਾਲ ਪਹਿਲਾਂ ਆਪਣੇ ਦੋ ਛੋਟੇ-ਛੋਟੇ ਬੱਚਿਆਂ ਨੂੰ ਨਾਲ਼ ਲੈ ਕੇ ਕਨੇਡਾ ਚਲਿਆ ਜਾਂਦਾ ਹੈ। ਇਹ ਬੱਚੇ ਕਨੇਡਾ ਵਿੱਚ ਹੀ ਪਲਦੇ ਹਨ ਤੇ ਵੱਡੇ ਹੁੰਦੇ ਹਨ। ਜਦ ਉਹ ਜਵਾਨ ਹੋਣ ਲੱਗਦੇ ਹਨ, ਤਾਂ ਉਹਨਾਂ ਦੇ ਬਾਪ ਨੂੰ ਮਹਿਸੂਸ ਹੁੰਦਾ ਹੈ ਕਿ ਇਹ ਬੱਚੇ ਭਾਰਤ ਨਾਲੋਂ ਟੁੱਟ ਰਹੇ ਹਨ। ਉਹ ਉਹਨਾਂ ਨੂੰ ਭਾਰਤ ਦੇ ਸੱਭਿਆਚਾਰ ਤੇ ਭਾਸ਼ਾ ਨਾਲ਼ ਜੋੜਨ ਦੀਆਂ ਬਹੁਤ ਸਾਰੀਆਂ ਕੋਸ਼ਿਸ਼ਾਂ ਕਰਦਾ ਹੈ। ਉਹ ਉਹਨਾਂ ਨੂੰ ਗੁਰਦੁਆਰਾ ਸਾਹਿਬ ਲੈ ਕੇ ਜਾਂਦਾ ਹੈ, ਤਾਂ ਕਿ ਉਹ ਸਿੱਖ ਇਤਿਹਾਸ ਬਾਰੇ ਜਾਣ ਸਕਣ। ਇਧਰੋਂ ਰਮਾਇਣ , ਮਹਾਂਭਾਰਤ ਆਦਿ ਸੀਰੀਅਲਾਂ ਦੀਆਂ ਵੀਡੀਓ ਕੈਸਟਾਂ ਮੰਗਵਾ ਕੇ ਬੱਚਿਆਂ ਨੂੰ ਦਿਖਾਉਂਦਾ ਹੈ ਤਾਂ ਕਿ ਉਹ ਭਾਰਤੀ ਸੰਸਕ੍ਰਿਤੀ ਬਾਰੇ ਜਾਣ ਸਕਣ। ਪਰ ਬੱਚਿਆਂ ਉੱਪਰ ਕੋਈ ਅਸਰ ਨਹੀਂ ਹੁੰਦਾ । ਉਹ ਹਰ ਇਕ ਚੀਜ਼ ਨੂੰ ਅਚੰਭੇ ਨਾਲ਼ ਦੇਖਦੇ ਹਨ। ਉਹ ਉਹਨਾਂ ਨੂੰ ਪੰਜਾਬੀ ਬੋਲਣੀ ਸਿਖਾਉਂਦਾ ਹੈ, ਪਰ ਉਹ ਪੰਜਾਬੀ ਨੂੰ ਵਿਦੇਸ਼ੀਆਂ ਵਾਂਗ ਬੋਲਦੇ ਹਨ। ਉਹਨਾਂ ਦਾ ਬਾਪ ਬਹੁਤ ਫ਼ਿਕਰਮੰਦ ਰਹਿੰਦਾ ਹੈ। ਉਹ ਚਾਹੁੰਦਾ ਹੈ ਕਿ ਉਸਦੇ ਬੱਚੇ ਪੰਜਾਬੀ ਹੋਣ , ਭਾਰਤੀ ਹੋਣ। ਅਖ਼ੀਰ ਉਹ ਉਹਨਾਂ ਨੂੰ ਭਾਰਤ ਲੈ ਆਉਂਦਾ ਹੈ, ਤਾਂ ਕਿ ਉਹ ਭਾਰਤ ਬਾਰੇ ਤੇ ਪੰਜਾਬ ਬਾਰੇ ਜਾਣ ਸਕਣ।*

  *ਇਧਰ ਆ ਕੇ ਉਹ ਬੱਚੇ ਉਦਾਸ ਹੋ ਜਾਂਦੇ ਹਨ। ਉਹਨਾਂ ਨੂੰ ਤਾਜ ਮਹੱਲ , ਹਰਿਮੰਦਰ ਸਾਹਿਬ ਆਦਿ ਬਹੁਤ ਥਾਵਾਂ 'ਤੇ ਘੁਮਾਇਆ ਜਾਂਦਾ ਹੈ। ਪਰ ਬੱਚੇ ਕੋਈ ਦਿਲਚਸਪੀ ਨਹੀਂ ਲੈਂਦੇ। ਉਹਨਾਂ ਨੂੰ ਸਾਡੇ ਧਾਰਮਿਕ ਤੇ ਇਤਿਹਾਸਕ ਮਹੱਤਤਾ ਵਾਲੇ ਸਥਾਨ ਕੇਵਲ 'ਨਾਈਸ ਬਿਲਡਿੰਗਾਂ' ਹੀ ਜਾਪਦੇ ਹਨ। ਉਹ ਇਥੇ ਕੁੱਝ ਖਾਂਦੇ-ਪੀਂਦੇ ਵੀ ਨਹੀਂ । ਉਹ ਇਥੋਂ ਦਾ ਪਾਣੀ ਤੱਕ ਵੀ ਨਹੀਂ ਪੀਂਦੇ । ਉਹਨਾਂ ਨੂੰ ਇੱਥੋਂ ਦੀ ਖ਼ੂਬਸੂਰਤ ਪ੍ਰਕਿਰਤੀ ਤੇ ਆਲ਼ੇ-ਦੁਆਲ਼ੇ 'ਚ ਕੋਈ ਦਿਲਚਸਪੀ ਨਹੀਂ, ਨਾ ਹੀ ਉਹਨਾਂ ਨੂੰ ਇਥੋਂ ਦੇ ਭਾਈਚਾਰਕ ਰਿਸ਼ਤਿਆਂ ਦੀ ਕੋਈ ਸਮਝ ਹੈ । ਨਾ ਹੀ ਉਹ ਸਮਝਣ ਵਿੱਚ ਦਿਲਚਸਪੀ ਲੈਂਦੇ ਹਨ। ਉਹਨਾਂ ਨੂੰ ਕੇਵਲ ਪੱਛਮੀ ਤਰਜ਼ ਦਾ ਸ਼ਹਿਰ ਚੰਡੀਗੜ੍ਹ ਹੀ ਕੁੱਝ ਠੀਕ ਲੱਗਦਾ ਹੈ। ਅਖ਼ੀਰ ਹਾਰ ਕੇ ਉਹ ਕਨੇਡਾ ਵਾਪਸੀ ਦੀਆਂ ਟਿਕਟਾਂ ਬੁੱਕ ਕਰਵਾ ਦਿੰਦੇ ਹਨ।*

  *ਜਿਸ ਦਿਨ ਕਨੇਡਾ ਵਾਪਸੀ ਦੀਆਂ ਟਿਕਟਾਂ ਬੁੱਕ ਹੋ ਜਾਂਦੀਆਂ ਹਨ, ਤਾਂ ਬੱਚਿਆਂ ਦੇ ਚਿਹਰਿਆਂ 'ਤੇ ਰੌਣਕ ਆ ਜਾਂਦੀ ਹੈ। ਉਹਨਾਂ ਦਾ ਬਾਪ ਉਦਾਸ ਹੋ ਜਾਂਦਾ ਹੈ। ਜਿਸ ਦਿਨ ਉਹਨਾਂ ਦਾ ਜਹਾਜ਼ ਕਨੇਡਾ ਨੂੰ ਵਾਪਸ ਉੱਡਦਾ ਹੈ ਤਾਂ ਉਹਨਾਂ ਦੇ ਬਾਪ ਦੀਆਂ ਅੱਖਾਂ ਵਿੱਚ ਅੱਥਰੂ ਛਲਕ ਆਉਂਦੇ ਹਨ ਕਿਉਂਕਿ ਉਹ ਆਪਣੇ ਦੇਸ ਪੰਜਾਬ ਨੂੰ ਛੱਡ ਕੇ ਜਾ ਰਿਹਾ ਸੀ, ਪਰ ਬੱਚੇ ਬਹੁਤ ਖ਼ੁਸ਼ ਹੁੰਦੇ ਹਨ ਕਿਉਂਕਿ ਉਹ ਆਪਣੇ ਦੇਸ ਕਨੇਡਾ ਜਾ ਰਹੇ ਹਨ।*

  *ਅਸਲ ਵਿੱਚ ਕਹਾਣੀਕਾਰ ਇਹ ਦੱਸਣਾ ਚਾਹੁੰਦਾ ਹੈ ਕਿ ਕਿਸੇ ਵਿਅਕਤੀ ਦਾ ਆਪਣਾ ਦੇਸ ਉਹੀ ਹੁੰਦਾ ਹੈ ਜਿੱਥੇ ਉਸਦਾ ਪਾਲਣ-ਪੋਸ਼ਣ ਹੁੰਦਾ ਹੈ ਅਤੇ ਜਿੱਥੇ ਉਹ ਰਹਿੰਦਾ ਹੈ। ਸੋ ਇਕ ਬਾਪ ਤੇ ਉਸਦੇ ਪੁੱਤਰਾਂ ਦਾ 'ਆਪਣਾ ਦੇਸ' ਵੱਖਰਾ-ਵੱਖਰਾ ਹੈ। ਬਾਪ ਪੰਜਾਬ ਵਿੱਚ ਜੰਮਿਆ , ਪਲਿਆ ਅਤੇ ਰਹਿੰਦਾ ਰਿਹਾ ਹੈ ਇਸ ਲਈ ਉਸਨੂੰ ਪੰਜਾਬ ਆਪਣਾ ਦੇਸ ਜਾਪਦਾ ਹੈ ਪਰ ਬੱਚੇ ਕਨੇਡਾ ਵਿੱਚ ਪਲ਼ੇ ਹਨ ਅਤੇ ਬਹੁਤ ਸਮੇਂ ਤੋਂ ਉੱਥੇ ਹੀ ਰਹਿ ਰਹੇ ਹਨ। ਇਸ ਲਈ ਉਹਨਾਂ ਨੂੰ ਕਨੇਡਾ ਆਪਣਾ ਦੇਸ ਜਾਪਦਾ ਹੈ।*

- **ਤੀਸਰਾ ਨੁਕਤਾ**

ਕਹਾਣੀ ਸੁਣਾਉਣ ਤੋਂ ਬਾਅਦ ਵਿਦਿਆਰਥੀਆਂ ਨੂੰ ਪੁੱਛੇ ਜਾਣ ਵਾਲੇ ਕੁੱਝ ਕੁ ਪ੍ਰਸ਼ਨਾਂ ਦਾ ਹਵਾਲਾ ਦੇ ਕੇ ਕਹਾਣੀ ਪੜ੍ਹਨ ਲਈ ਕੁਝ ਸਮਾਂ ਦਿੱਤਾ ਜਾਵੇ। ਵਿਦਿਆਰਥੀ ਜਮਾਤ ਵਿੱਚ ਹੀ ਇਸ ਕਹਾਣੀ ਨੂੰ 20-25 ਮਿੰਟਾਂ ਦੇ ਸਮੇਂ 'ਚ ਪੜ੍ਹ ਸਕਦੇ ਹਨ। ਵਿਦਿਆਰਥੀਆਂ ਦੇ ਕਹਾਣੀ ਪੜ੍ਹ ਲੈਣ ਤੋਂ ਬਾਅਦ ਪ੍ਰਸ਼ਨ ਪੁੱਛਣ ਦੀ ਪ੍ਰਕਿਰਿਆ ਸ਼ੁਰੂ ਕੀਤੀ ਜਾਵੇ। ਪ੍ਰਸ਼ਨਾਵਲੀ ਤਿਆਰ ਕਰਦੇ ਸਮੇਂ ਇਸ ਗੱਲ ਦਾ ਖਿਆਲ ਰੱਖਿਆ ਜਾਵੇ ਕਿ

- ਪ੍ਰਸ਼ਨ ਬਿਲਕੁਲ ਛੋਟੇ-ਛੋਟੇ ਹੋਣ ।
- ਇਹਨਾਂ ਵਿੱਚ ਹਰ ਕਿਸਮ ਭਾਵ ਵਸਤੂਨਿਸ਼ਠ, ਖਾਲੀ ਥਾਵਾਂ, ਸਹੀ/ਗਲਤ, ਬਹੁਵਿਕਲਪੀ ਆਦਿ ਪ੍ਰਸ਼ਨ ਸ਼ਾਮਿਲ ਹੋਣ।
- ਪ੍ਰਸ਼ਨ ਇਸ ਢੰਗ ਨਾਲ ਤਿਆਰ ਕੀਤੇ ਜਾਣ ਕਿ ਕਹਾਣੀ ਦਾ ਸਮੁੱਚਾ ਬਿਰਤਾਂਤ ਵਿਦਿਆਰਥੀ ਦੇ ਜ਼ਿਹਨ ਵਿੱਚੋਂ ਗੁਜ਼ਰ ਜਾਵੇ।
- ਸਭ ਤੋਂ ਅਹਿਮ ਨੁਕਤਾ ਕਿ ਪ੍ਰਸ਼ਨਾਵਲੀ ਤਿਆਰ ਕਰਦੇ ਸਮੇਂ ਇਸ ਗੱਲ ਨੂੰ ਧਿਆਨ ਵਿੱਚ ਰੱਖਿਆ ਜਾਵੇ ਕਿ ਇਹਨਾਂ ਨਿੱਕੇ ਨਿੱਕੇ ਪ੍ਰਸ਼ਨਾਂ ਰਾਹੀਂ ਵਿਦਿਆਰਥੀ ਪਾਠ-ਪੁਸਤਕ ਦੇ ਅਭਿਆਸੀ ਪ੍ਰਸ਼ਨਾਂ ਦੇ ਉਤਰ ਦੇਣ ਦੇ ਯੋਗ ਹੋ ਸਕੇ।
- ਇਸ ਪ੍ਰਸ਼ਨਾਵਲੀ ਨੂੰ ਅੱਗੇ ਕਹਾਣੀ ਦੇ ਉਦੇਸ਼ ਤੋਂ ਲੈ ਕੇ ਵਿਵਿਹਾਰਿਕ ਵਿਆਕਰਨ ਤੱਕ ਫ਼ੈਲਾਅ ਦਿੱਤਾ ਜਾਵੇ।

ਨਮੂਨੇ ਵਜੋਂ ਵਿਚਾਰ ਅਧੀਨ ਕਹਾਣੀ ਦੀ ਪ੍ਰਸ਼ਨਾਵਲੀ ਅਗਲੇ ਸਫ਼ਿਆਂ 'ਤੇ ਦਿੱਤੀ ਜਾ ਰਹੀ ਹੈ।

### ਚੌਥਾ ਨੁਕਤਾ

ਉਕਤ ਅਭਿਆਸ ਤੋਂ ਬਾਅਦ ਵਿਦਿਆਰਥੀ ਨੂੰ ਪਾਠ-ਪੁਸਤਕ ਦੇ ਅਭਿਆਸੀ ਪ੍ਰਸ਼ਨਾਂ ਨਾਲ ਜੋੜਿਆ ਜਾਵੇ ਤਾਂ ਜੋ ਉਹ ਪਰੀਖਿਆ ਦੇ ਦ੍ਰਿਸ਼ਟੀਕੋਣ ਤੋਂ ਸਮਰੱਥ ਹੋ ਸਕੇ।

**ਕੁਝ ਨਮੂਨੇ:**

**ਸਾਂਝ** (ਕਹਾਣੀ)

ਲੇਖਕ : ਸੁਜਾਨ ਸਿੰਘ

### ਅਭਿਆਸੀ ਕਿਰਿਆਵਾਂ

1. ਕਹਾਣੀ ਦੇ ਮੁੱਖ ਪਾਤਰ ਦਾ ਕੀ ਨਾਮ ਹੈ?

2. ਕਹਾਣੀ ਦਾ ਮੁੱਖ ਪਾਤਰ ਕੀ ਕੰਮ ਕਰਦਾ ਹੈ?

3. ਕ਼ਿੰਗਰੀਲੇ ਕੱਚੇ ਰੋੜਿਆਂ ਤੇ ਸੱਜੇ-ਖੱਬੇ ਡੋਲਦਾ ਹੋਇਆ ਸਾਈਕਲ ਚਲਾਉਂਦਿਆਂ ਪ੍ਰੋਫ਼ੈਸਰ ਨੂੰ ਕੀ ਮਹਿਸੂਸ ਹੋਇਆ?

(ੳ) ਉਸਨੂੰ ਬਹੁਤ ਔਖ ਮਹਿਸੂਸ ਹੋਈ।

(ਅ) ਉਸਨੂੰ ਇਸ ਵਿੱਚ ਆਪਣੇ ਮੁਢਲੇ ਜੀਵਨ ਦੀਆਂ ਮੁਸ਼ਕਿਲਾਂ ਤੇ ਮੁਸ਼ੱਕਤਾਂ ਨਾਲ ਸਮਾਨਤਾ ਜਾਪੀ।

(ੲ) ਉਸਨੂੰ ਕੁੱਝ ਵੀ ਮਹਿਸੂਸ ਨਹੀਂ ਹੋਇਆ।

4. ਕਹਾਣੀ ਵਿਚਲੇ ਵੇਰਵੇ ਅਨੁਸਾਰ ਕਿਹੜਾ ਦੇਸੀ ਮਹੀਨਾ ਚੱਲ ਰਿਹਾ ਸੀ?

5. ਪੱਕੀ ਸੜਕ ਦੀ ਢਲਵਾਨ 'ਤੇ ਜਦ ਸਾਈਕਲ ਰੇੜ੍ਹੇ ਪੈ ਗਿਆ ਤਾਂ ਪ੍ਰੋਫ਼ੈਸਰ ਨੂੰ ਬਚਪਨ ਵਿੱਚ ਪੜ੍ਹੀ ਕਿਹੜੀ ਅੰਗਰੇਜ਼ੀ ਕਵਿਤਾ ਯਾਦ ਆਈ?

6. ਲਾਲ ਚੀਰੇ ਵਾਲ਼ਾ ਸਾਈਕਲ-ਸਵਾਰ ਜਦ ਤੇਜ਼-ਤੇਜ਼ ਪ੍ਰਫ਼ੈਸਰ ਕੋਲੋਂ ਲੰਘਿਆ ਤਾਂ ਪ੍ਰੋਫ਼ੈਸਰ ਨੇ ਲਾਲ ਚੀਰੇ ਵਾਲ਼ੇ ਸਾਈਕਲ-ਸਵਾਰ ਬਾਰੇ ਕੀ ਸੋਚਿਆ?

(ੳ) ਉਸਨੇ ਸੋਚਿਆ ਕਿ ਇਹ ਕੋਈ ਮੂਰਖ਼ ਬੰਦਾ ਹੈ।

(ਅ) ਉਸਨੇ ਇਸ ਬਾਰੇ ਕੁੱਝ ਨਹੀਂ ਸੋਚਿਆ।

(ੲ) ਉਸਨੇ ਸੋਚਿਆ ਕਿ ਪਤਾ ਨੀ, ਕਿਸਾਨ-ਨੁਮਾ ਸਾਈਕਲ-ਸਵਾਰ ਨੂੰ ਕੀ ਭਾਜੜ ਪਈ ਹੋਈ ਸੀ?

7. ਜਦ ਪਹਿਲੀ ਵਾਰ ਲਾਲ ਚੀਰੇ ਵਾਲ਼ੇ ਸਾਈਕਲ-ਸਵਾਰ ਨੇ ਮਾਈ ਨੂੰ ਆਪਣੇ ਸਾਈਕਲ ਉੱਪਰ ਨਾ ਬਿਠਾਇਆ ਤਾਂ ਪ੍ਰੋਫ਼ੈਸਰ ਨੂੰ ਉਹ ਕਿਸ ਤਰ੍ਹਾਂ ਦਾ ਵਿਅਕਤੀ ਜਾਪਿਆ ?

8. ਕਹਾਣੀ ਦੀ ਪਾਤਰ 'ਮਾਈ' ਨੇ ਕਿੱਥੇ ਜਾਣਾ ਸੀ ?

9. 'ਮਾਈ' ਕਿੱਥੋਂ ਆ ਰਹੀ ਸੀ ?

10. ਪ੍ਰੋਫ਼ੈਸਰ ਦੇ ਬੇਟੇ ਦਾ ਕੀ ਨਾਮ ਸੀ ?

11. ਪ੍ਰੋਫ਼ੈਸਰ ਦੇ ਬੇਟੇ ਨੇ ਕਿਹੜੀ ਚੀਜ਼ ਖਾਣ ਦੀ ਰਟ ਲਗਾਈ ਹੋਈ ਸੀ ?

12. ਜਦ ਮਾਈ ਪ੍ਰੋਫ਼ੈਸਰ ਨੂੰ ਕਹਿੰਦੀ ਹੈ ਕਿ ਉਹ ਉਸਨੂੰ ਇਕ ਮੀਲ ਆਪਣੇ ਸ਼ਹਿਰ ਤੱਕ ਈ ਲੈ ਚੱਲੇ ਤਾਂ ਪ੍ਰੋਫ਼ੈਸਰ ਨੂੰ ਕਿਹੜੀ ਅਖਾਉਤ ਯਾਦ ਆਉਂਦੀ ਹੈ ?

13. ਜਦ ਲਾਲ ਚੀਰੇ ਵਾਲ਼ਾ ਸਾਈਕਲ-ਸਵਾਰ ਪ੍ਰੋਫ਼ੈਸਰ ਨੂੰ ਦੁਬਾਰਾ ਮਿਲਦਾ ਹੈ ਤਾਂ ਉਹ ਕੀ ਕਰਦਾ ਹੈ ?

(ੳ) ਉਹ ਫਿਰ ਵੀ ਮਾਈ ਨੂੰ ਆਪਣੇ ਸਾਈਕਲ 'ਤੇ ਨਹੀਂ ਬਿਠਾਉਂਦਾ।

(ਅ) ਉਹ ਮਾਈ ਨੂੰ ਕਹਿੰਦਾ ਹੈ, "ਚੱਲ ਬੈਠ, ਮੈਂ ਬਾਗ਼ਾਂ ਵਾਲ਼ੇ ਤੀਕ ਜਾਣਾ। ਤੈਨੂੰ ਦੋ ਪੈਰ 'ਗਾਂਹ ਸਹੇੜੇ ਈ ਛੱਡ ਆਊਂ।"

(ੲ) ਉਹ ਕੁੱਝ ਨਹੀਂ ਬੋਲਦਾ।

14. ਜਦ ਪ੍ਰੋਫ਼ੈਸਰ ਮਾਈ ਨੂੰ ਲਾਲ ਚੀਰੇ ਵਾਲ਼ੇ ਦੇ ਸਾਈਕਲ 'ਤੇ ਬਿਠਾ ਕੇ ਉਸ ਨਾਲ਼ ਨਜ਼ਰਾਂ ਮਿਲਾਉਂਦਾ ਹੈ ਤਾਂ ਉਸਨੂੰ ਕੀ ਮਹਿਸੂਸ ਹੁੰਦਾ ਹੈ ?

(ੳ) ਪ੍ਰੋਫ਼ੈਸਰ ਨੂੰ ਉਹ ਫਿਰ ਪੱਥਰ-ਦਿਲ ਜਾਪਦਾ ਹੈ।

(ਅ) ਉਸਨੂੰ ਮਹਿਸੂਸ ਹੁੰਦਾ ਹੈ ਜਿਵੇਂ ਜਿਸਨੂੰ ਉਹ ਓਪਰਾ ਸਮਝਦਾ ਹੋਵੇ, ਉਹ ਆਪਣਾ ਹੀ ਨਿੱਕਲ ਆਇਆ ਹੋਵੇ।

(ੲ) ਉਸਨੂੰ ਕੁੱਝ ਵੀ ਮਹਿਸੂਸ ਨਹੀਂ ਹੁੰਦਾ।

15. ਇਹ ਕਹਾਣੀ ਕਿਹੜੀ ਮਨੁੱਖੀ ਭਾਵਨਾ ਨੂੰ ਦ੍ਰਿੜਾਉਂਦੀ ਹੈ?

(ੳ) ਸਾਨੂੰ ਕਿਸੇ ਦੀ ਮੱਦਦ ਨਹੀਂ ਕਰਨੀ ਚਾਹੀਦੀ।

(ਅ) ਹਮਦਰਦੀ ਦੀ ਭਾਵਨਾ ਸਦਕਾ ਅਸੀਂ ਇਕ-ਦੂਜੇ ਨੂੰ ਮਨੁੱਖ ਦੇ ਰੂਪ ਵਿੱਚ ਪਛਾਣਦੇ ਹਾਂ।

(ੲ) ਹਮਦਰਦੀ ਦੀ ਭਾਵਨਾ ਸਾਡੇ 'ਤੇ ਕੋਈ ਅਸਰ ਨਹੀਂ ਕਰਦੀ।

16. ਸਹੀ / ਗ਼ਲਤ ਦੱਸੋ:
(ੳ) ਹਰ ਪਹਾੜੀ ਦਾ, ਭਾਵੇਂ ਉਹ ਕਿੰਨ੍ਹੀ ਵੀ ਉੱਚੀ ਕਿਉਂ ਨਾ ਹੋਵੇ, ਅੰਤ ਜ਼ਰੂਰ ਹੁੰਦਾ ਹੈ।
(ਅ) ਉਸਨੇ ਫ਼ੈਸਲਾ ਕੀਤਾ ਕਿ ਭਾਰਤ ਹਵਾਈ-ਜਹਾਜ਼ ਦੇ ਯੁੱਗ ਤੱਕ ਪਹੁੰਚ ਗਿਆ ਹੈ।
(ੲ) ਮਾਈ ਦੇ ਸਿਰ 'ਤੇ ਬਟੇਰਿਆਂ ਦੇ ਜਾਲ਼ ਵਰਗੀ ਤੰਦੋ-ਤੰਦ ਚੁੰਨੀ ਸੀ।
(ਸ) ਲਾਲ ਚੀਰੇ ਵਾਲ਼ੇ ਨਾਲ਼ ਪਈ ਸਾਂਝ ਸਦਕਾ ਪ੍ਰੋਫ਼ੈਸਰ ਨੇ ਮਹਿਸੂਸ ਕੀਤਾ ਜਿਵੇਂ ਉਸਨੇ ਆਪਣੇ ਘਾਟੇ ਨੂੰ ਪੂਰਾ ਕਰ ਲਿਆ ਹੋਵੇ।

17. ਹੇਠ ਲਿਖੇ ਸ਼ਬਦ-ਸਮੂਹ ਨੂੰ ਸ਼ਬਦ-ਕੋਸ਼ ਤਰਤੀਬ ਅਨੁਸਾਰ ਲਿਖੋ।

ਪ੍ਰੋਫ਼ੈਸਰ , ਤਕਰੀਰ , ਅਖ਼ਬਾਰ , ਮੁਸ਼ੱਕਤ , ਚੀਰਾ , ਸੁਗਾਤ

18. ਹੇਠ ਲਿਖੇ ਵਾਕਾਂ ਦਾ ਨਿਰਦੇਸ਼ਾਂ ਅਨੁਸਾਰ ਵਾਕ-ਵਟਾਂਦਰਾ ਕਰੋ।

(ੳ) ਫ਼ਰਲਾਂਗ ਕੁ ਦੀ ਵਿੱਥ ਤੱਕ ਪੱਕੀ ਸੜਕ ਢਲਵਾਨ ਹੋਣ ਕਾਰਨ ਪ੍ਰੋਫ਼ੈਸਰ ਨੇ ਪੈਡਲ 'ਤੇ ਪੈਰ ਮਾਰਨੇ ਬੰਦ ਕਰ ਦਿੱਤੇ। ( ਸੰਜੁਗਤ ਵਾਕ )

(ਅ) ਦੂਜੇ ਬੰਨਿਓਂ ਇਕ ਬੱਸ ਆ ਰਹੀ ਸੀ ਤੇ ਉਸ ਦੂਰੋਂ ਹੀ ਹਾਰਨ ਵਜਾਇਆ ਸੀ । ( ਸਧਾਰਨ ਵਾਕ )

(ੲ) ਪ੍ਰੋਫ਼ੈਸਰ ਨੇ ਮਾਈ ਦਾ ਕੋਈ ਅੰਗ-ਸਾਕ ਨਾ ਹੋਣ ਬਾਰੇ ਝੱਟ ਹੀ ਪਤਾ ਕਰ ਲਿਆ ਸੀ। ( ਮਿਸ਼ਰਤ ਵਾਕ )

(ਸ) ਮਾਈ ਕੋਲ ਪਿੰਡ ਵਿੱਚ ਸਿਰਫ਼ ਇੱਕ ਝੁੱਗੀ ਹੀ ਸੀ। ( ਨਾਂਹ ਵਾਚਕ )

## ਨੀਲੀ (ਕਹਾਣੀ)

### ਲੇਖਕ: ਕਰਤਾਰ ਸਿੰਘ ਦੁੱਗਲ

**ਅਭਿਆਸੀ ਕਿਰਿਆਵਾਂ**

1. ਨੀਲੀ ਦਾ ਰੰਗ ਕਿਹੋ ਜਿਹਾ ਸੀ ?

2. ਕਹਾਣੀਕਾਰ ਦੀ ਪਤਨੀ ਨੇ 'ਨੀਲੀ' ਨੂੰ ਕਿਉਂ ਪਸੰਦ ਕੀਤਾ ਸੀ ?

(ੳ) ਕਿਉਂਕਿ ਨੀਲੀ ਦੇਖਣ ਨੂੰ ਸੋਹਣੀ ਲਗਦੀ ਸੀ।

(ਅ) ਉਹ ਸੋਚਦੀ ਹੈ ਕਿ ਸੋਹਣੀ ਤੇ ਸਿਹਤਮੰਦ ਗਾਂ ਦਾ ਦੁੱਧ ਵੀ ਵਧੀਆ ਹੁੰਦਾ ਹੈ।

(ੲ) ਕਿਉਂਕਿ ਨੀਲੀ ਦੁੱਧ ਬਹੁਤ ਦਿੰਦੀ ਸੀ।

3. ਨੀਲੀ ਦੀ ਵੱਛੀ ਕਿਹੋ ਜਿਹੀ ਸੀ ?

4. ਕਹਾਣੀਕਾਰ ਦੀ ਪਤਨੀ ਕਿਸ ਗੱਲੋਂ ਖਪਦੀ ਰਹਿੰਦੀ ਹੈ ?

(ੳ) ਗਵਾਲਾ ਦੁੱਧ ਵਿੱਚ ਪਾਣੀ ਪਾਉਂਦਾ ਹੈ।

(ਅ) ਗਵਾਲਾ ਵੱਛੀ ਲਈ ਚੂਲੀ ਦੁੱਧ ਦੀ ਨਹੀਂ ਬਚਾਂਦਾ ਸੀ ਤੇ ਵਿਚਾਰੀ ਬੇਜ਼ੁਬਾਨ ਹੱਡੀਆਂ ਦੀ ਮੁੱਠ ਨਿਕਲਦੀ ਆ ਰਹੀ ਸੀ ।

(ੲ) ਗਵਾਲਾ ਦੁੱਧ ਸਮੇਂ ਸਿਰ ਨਹੀਂ ਦੇ ਕੇ ਜਾਂਦਾ ਸੀ।

5. ਗਵਾਲੇ ਦੀਆਂ ਅੱਖਾਂ ਵਿੱਚੋਂ ਅੱਥਰੂ ਡੁੱਲ੍ਹੂੰ-ਡੁੱਲ੍ਹੂੰ ਕਿਉਂ ਕਰ ਰਹੇ ਸਨ ?

6. 'ਚੂਲੀ ਦੁੱਧ ਬਚਾਣ ਲਈ ਭੈੜੇ ਨੇ ਵੱਛੀ ਗਵਾ ਲਈ' ਕਹਾਣੀਕਾਰ ਦੀ ਪਤਨੀ ਵਾਰ-ਵਾਰ ਇਹ ਗੱਲ ਕਿਉਂ ਬੁੜਬੁੜਾਉਂਦੀ ਹੈ?

7. ਨੀਲੀ ਦਾ ਦੁੱਧ ਚੋਣ ਦੀਆਂ ਸਾਰੀਆਂ ਕੋਸ਼ਿਸ਼ਾਂ ਅਸਫ਼ਲ ਹੋਣ ਤੋਂ ਬਾਅਦ ਗਵਾਲਾ ਕੀ ਕਰਦਾ ਹੈ?

8. ਨੀਲੀ ਦੀ ਵੱਛੀ ਮਰਨ ਨਾਲ ਉਸ ਉਪਰ ਕੀ ਅਸਰ ਹੁੰਦਾ ਹੈ?

(ੳ) ਉਸਦੀ ਮਮਤਾ ਵਲੂੰਧਰੀ ਜਾਂਦੀ ਹੈ।

(ਅ) ਉਸ ਉੱਪਰ ਕੋਈ ਅਸਰ ਨਹੀਂ ਹੁੰਦਾ।

9. ਕਹਾਣੀਕਾਰ ਪਸ਼ੂ-ਧਨ ਨੂੰ ਕਿਸ ਤਰ੍ਹਾਂ ਦੇਖਦਾ ਹੈ?

(ੳ) ਕਹਾਣੀਕਾਰ ਪੰਜਾਬ ਦੇ ਪਸ਼ੂ-ਧਨ ਨੂੰ ਅਮਾਨਵਵਾਦੀ ਨਜ਼ਰੀਏ ਤੋਂ ਦੇਖਦਾ ਹੈ।

(ਅ) ਕਹਾਣੀਕਾਰ ਪੰਜਾਬ ਦੇ ਪਸ਼ੂ-ਧਨ ਨੂੰ ਮਾਨਵਵਾਦੀ ਨਜ਼ਰੀਏ ਤੋਂ ਦੇਖਦਾ ਹੈ।

10. ਖਾਲੀ ਥਾਵਾਂ ਭਰੋ :

(ੳ) ਗਾਗਰ ਵਿੱਚ ਧਾਰਾਂ ਦਾ .............. ਸੁਣਾਈ ਦੇਣ ਲੱਗ ਜਾਂਦਾ।

(ਅ) ਮੇਰੀ ਤ੍ਰੀਮਤ .................ਕੇ ਰਹਿ ਜਾਂਦੀ।

(ੲ) ਉਹ ਤੇ ਮਸਾਲੇ ਦੀ ਟੋਕਰੀ ਚੁੱਕੀ..............ਜਾ ਰਿਹਾ ਸੀ।

(ਸ) ਤੈਨੂੰ ਨਹੀਂ ਪਤਾ..............ਦਾ ਕੀ ਰਿਸ਼ਤਾ ਹੁੰਦਾ ਹੈ ?

11. ਸਹੀ/ਗ਼ਲਤ ਚੁਣੋ:

(ੳ) ਨੀਲੀ ਦੀ ਵੱਛੀ ਕਾਲ਼ੇ ਰੰਗ ਦੀ ਸੀ।

(ਅ) ਗਵਾਲੇ ਨੇ ਲਾਲਚ ਵੱਸ ਵੱਛੀ ਮਾਰ ਲਈ ਸੀ।

(ੲ) ਵੱਛੀ ਦੇ ਮਰਨ ਨਾਲ ਨੀਲੀ ਉੱਪਰ ਕੋਈ ਅਸਰ ਨਹੀਂ ਹੋਇਆ।

(ਸ) ਇਹ ਕਹਾਣੀ ਇਕ ਗਾਂ ਦੇ ਮਨੋਭਾਵਾਂ ਨੂੰ ਉਘਾੜਦੀ ਹੈ ਕਿ ਵੱਛੀ ਦੇ ਮਰਨ ਨਾਲ ਉਸਦੀ ਮਮਤਾ ਵਲੂੰਧਰੀ ਜਾਂਦੀ ਹੈ।

(ਹ) ਗਵਾਲਾ ਗਾਂ ਦੇ ਮਨੋਭਾਵਾਂ ਨੂੰ ਸਮਝਦਾ ਹੈ।

12. ਹੇਠ ਲਿਖੇ ਸ਼ਬਦ-ਸਮੂਹ ਨੂੰ ਸ਼ਬਦ-ਕੋਸ਼ ਤਰਤੀਬ ਅਨੁਸਾਰ ਲਿਖੋ:

ਤ੍ਰੀਮਤ , ਗਵਾਲਾ , ਗਰਦਨ , ਸੰਗਰਾਂਦ , ਮੂੰਹ-ਝਾਖਰਾ , ਗ਼ਜ਼ਬ

13. ਵਾਕ-ਵਟਾਂਦਰਾ ਕਰੋ।

(ੳ) ਗਵਾਲੇ ਕੋਲ ਢੇਰ ਸਾਰੇ ਡੰਗਰ ਸਨ ਅਤੇ ਉਹਨਾਂ ਵਿੱਚੋਂ ਚੁਣ ਕੇ ਮੇਰੀ ਤ੍ਰੀਮਤ ਨੇ ਨੀਲੀ ਨੂੰ ਪਸੰਦ ਕੀਤਾ ਸੀ। ( ਸਧਾਰਨ ਵਾਕ )

(ਅ) ਨੀਲੀ ਵੱਛੀ ਲਈ ਛੁਪਾ ਕੇ ਰੱਖਿਆ ਦੁੱਧ ਪਿੱਛੋਂ ਉਸਨੂੰ ਪਿਲਾਂਦੀ ਹੈ। ( ਸੰਜੁਗਤ ਵਾਕ )

(ੲ) ਮੇਰੀ ਤ੍ਰੀਮਤ ਉਸਨੂੰ ਵੱਛੀ ਬਾਰੇ ਯਾਦ ਕਰਾਉਂਦੀ ਅਤੇ ਉਹ ਨੱਕ ਵਿੱਚ ਗੁਣਗੁਣਾ ਛੱਡਦਾ।( ਮਿਸ਼ਰਤ ਵਾਕ )

(ਸ) ਮੈਂ ਕਦ ਕਹਿੰਦੀ ਹਾਂ ਕਿ ਮੈਂ ਉਸਨੂੰ ਯਾਦ ਰੱਖਾਂਗੀ। ( ਨਾਂਹ ਵਾਚਕ )

# ਆਪਣਾ ਦੇਸ (ਕਹਾਣੀ)

ਲੇਖਕ: ਸੰਤੋਖ ਸਿੰਘ ਧੀਰ

**ਅਭਿਆਸੀ ਕਿਰਿਆਵਾਂ**

1. ਕਹਾਣੀ ਦੇ ਮੁੱਖ ਪਾਤਰ ਦਾ ਕੀ ਨਾਮ ਹੈ ?

2. ਕਹਾਣੀ ਦਾ ਮੁੱਖ ਪਾਤਰ ਕਿਹੜੇ ਦੇਸ ਰਹਿੰਦਾ ਹੈ ?

3. ਉਸਨੂੰ ਵਿਦੇਸ਼ ਗਿਆਂ ਕਿੰਨੇ ਸਾਲ ਹੋ ਗਏ ਹਨ ?

4. ਉਸਦੇ ਕਿੰਨੇ ਪੁੱਤਰ ਹਨ ?

5. ਉਸਦੇ ਪੁੱਤਰਾਂ ਦੇ ਨਾਮ ਕੀ ਹਨ ?

6. ਜਦ ਉਹ ਵਿਦੇਸ਼ ਗਿਆ ਸੀ ਤਾਂ ਉਸਦੇ ਪੁੱਤਰਾਂ ਦੀ ਉਮਰ ਕਿੰਨੀ ਸੀ ?

7. ਉਹ ਆਪਣੇ ਪੁੱਤਰਾਂ ਨੂੰ ਇੰਡੀਆ ਕਿਉਂ ਲੈ ਕੇ ਆਇਆ ਸੀ ?

(ੳ) ਇਸ ਲਈ ਕਿ ਉਸਦੇ ਪੁੱਤਰ ਇੰਡੀਆ ਦੇਖਣਾ ਚਾਹੁੰਦੇ ਸਨ।

(ਅ) ਇਸ ਲਈ ਕਿ ਉਹ ਆਪਣੇ ਦੇਸ ਭਾਰਤ ਨੂੰ ਦੇਖ ਸਕਣ ਕਿਉਂਕਿ ਉਹਨਾਂ ਨੇ ਭਾਰਤ ਉੱਕਾ ਹੀ ਨਹੀਂ ਸੀ ਦੇਖਿਆ ਹੋਇਆ।

(ੲ) ਇਸ ਲਈ ਕਿ ਉਸਦੇ ਪੁੱਤਰਾਂ ਨੂੰ ਭਾਰਤ ਨਾਲ ਬਹੁਤ ਪਿਆਰ ਸੀ।

8. ਨਿਰੰਜਨ ਸਿੰਘ ਦੇ ਪੁੱਤਰ ਪੰਜਾਬੀ ਕਿਵੇਂ ਬੋਲਦੇ ਸਨ?

(ੳ) ਬਹੁਤ ਵਧੀਆ ।

(ਅ) ਉਹ ਪੰਜਾਬੀ ਬਿਲਕੁਲ ਵੀ ਨਹੀਂ ਬੋਲਦੇ ਸਨ।

(ੲ) ਉਹ ਪੰਜਾਬੀ ਇਉਂ ਬੋਲਦੇ ਸਨ ਜਿਵੇਂ ਕੋਈ ਬਦੇਸ਼ੀ ਸਿੱਖ-ਸੁੱਖ ਕੇ ਬੋਲਦਾ ਹੈ।

9. ਉਹ ਕਿੰਨੇ ਸਾਲਾਂ ਬਾਅਦ ਭਾਰਤ ਆਏ ਸਨ ?

10. "ਡੈਡ ਇਹ ਚਾਈਲਡ ਵੀ ਗੁਰੂ ਸੀ ?" ਮੁੰਡੇ ਇਹ ਟਿੱਪਣੀ ਕਿਹੜੇ ਗੁਰੂ ਸਾਹਿਬਾਨ ਦੀ ਤਸਵੀਰ ਵੱਲ ਵੇਖ ਕੇ ਕਰਦੇ ਹਨ ?

11. ਨਿਰੰਜਨ ਸਿੰਘ ਆਪਣੇ ਪੁੱਤਰਾਂ ਨੂੰ ਵੀ. ਸੀ. ਆਰ. ਉੱਪਰ ਕਿਹੜੇ ਸੀਰੀਅਲਾਂ ਦੀਆਂ ਫ਼ਿਲਮਾਂ ਦਿਖਾਉਂਦਾ ਹੈ ?

12. ਮੁੰਡਿਆਂ ਨੂੰ ਰਮਾਇਣ ਵਿੱਚ ਕੀ ਅਦਭੁਤ ਨਜ਼ਰ ਆਉਂਦਾ ਹੈ ?

13. "ਡੈਡ ਇੰਡੀਆ ਵਿੱਚ ਪੂਛਾਂ ਵਾਲ਼ੇ ਲੋਕ ਵੀ ਨੇ?" ਮੁੰਡੇ ਇਹ ਸਵਾਲ ਕਦੋਂ ਕਰਦੇ ਹਨ ?

14. ਨਿਰੰਜਨ ਸਿੰਘ ਅਤੇ ਉਸਦੇ ਪੁੱਤਰ ਕਿਹੜੇ ਮਹੀਨੇ ਭਾਰਤ ਆਏ ਸਨ ?

15. ਭਾਰਤ ਵਿੱਚ ਉਹਨਾਂ ਨੇ ਕਿਹੜੇ-ਕਿਹੜੇ ਸਥਾਨ ਦੇਖੇ ?

16. ਕਿਹੜੇ ਸਥਾਨ ਨੂੰ ਦੇਖ ਕੇ ਮੁੰਡੇ ਕਹਿੰਦੇ ਹਨ ਕਿ ਇਹ ਨਾਈਸ ਬਿਲਡਿੰਗਾਂ ਹਨ ?

17. ਮੁੰਡੇ ਪੰਜਾਬ ਦੇ ਕਿਹੜੇ ਸ਼ਹਿਰ ਨੂੰ ਦੇਖ ਕੇ ਕਹਿੰਦੇ ਹਨ ਕਿ ਇਹ ਕੁੱਝ ਠੀਕ ਹੈ ਇੱਥੇ ਰਿਹਾ ਜਾ ਸਕਦਾ ਹੈ ?

18. ਜਨਵਰੀ ਵਿੱਚ ਪੰਜਾਬ ਦੀ ਧੁੱਪ ਕਿਹੋ ਜਿਹੀ ਹੁੰਦੀ ਹੈ ?

19. ਕਹਾਣੀ ਅਨੁਸਾਰ ਕੌਮੀ ਬਿਰਛ ਕਿਹੜਾ ਹੈ ?

20. ਕਹਾਣੀ ਅਨੁਸਾਰ ਕੌਮੀ ਪੰਛੀ ਕਿਹੜਾ ਹੈ ?

21. ਜਦ ਨਿਰੰਜਨ ਸਿੰਘ ਤੇ ਉਸਦੇ ਪੁੱਤਰ ਭਾਰਤ ਤੋਂ ਵਾਪਸ ਗਏ ਤਾਂ ਉਹਨਾਂ ਦੀ ਕੀ ਹਾਲਤ ਸੀ ?

(ੳ) ਉਹ ਸਾਰੇ ਬਹੁਤ ਖੁਸ਼ ਸਨ ।

(ਅ) ਉਹ ਸਾਰੇ ਬਹੁਤ ਉਦਾਸ ਸਨ ।

(ੲ) ਨਿਰੰਜਨ ਸਿੰਘ ਦੀਆਂ ਅੱਖਾਂ 'ਚ ਹੰਝੂ ਸਨ ਪਰ ਬੱਚਿਆਂ ਦੀਆਂ ਅੱਖਾਂ 'ਚ ਚੰਨ ਸੂਰਜ ਦੀਆਂ ਕਿਰਨਾਂ ਤੇ ਸਿਤਾਰੇ ਚਮਕ ਰਹੇ ਸਨ।

22. ਕਹਾਣੀ ਅਨੁਸਾਰ ਆਪਣਾ ਦੇਸ ਕਿਹੜਾ ਹੁੰਦਾ ਹੈ ?

(ੳ) ਜਿੱਥੇ ਕੋਈ ਵਿਅਕਤੀ ਜਨਮ ਲੈਂਦਾ ਹੈ।

(ਅ) ਜਿੱਥੇ ਕੋਈ ਵਿਅਕਤੀ ਪਲ਼ਦਾ ਹੈ ਤੇ ਰਹਿੰਦਾ ਹੈ ।

23.ਸਹੀ / ਗ਼ਲਤ ਦੱਸੋ:

(ੳ) ਨਿਰੰਜਨ ਸਿੰਘ ਪੰਜਾਬ ਵਿੱਚ ਅਧਿਆਪਕ ਲੱਗਾ ਹੋਇਆ ਸੀ।

(ਅ) ਹਰਿੰਦਰ ਤੇ ਗੁਰਿੰਦਰ ਕਦੇ ਗੁਰਦੁਆਰੇ ਨਹੀਂ ਗਏ ਸਨ।

(ੲ) ਉਹ 'ਕਾਕਾ' ਲਫ਼ਜ਼ ਚੰਗੀ ਤਰ੍ਹਾਂ ਸਮਝ ਲੈਂਦੇ ਸਨ।

(ਸ) ਪੰਜਾਬ ਦੀ ਚੰਨ ਚਾਨਣੀ ਕੋਈ ਖ਼ਾਸ ਸੋਹਣੀ ਨਹੀਂ ਹੁੰਦੀ।

(ਹ) ਆਪਣਾ ਦੇਸ ਉਹੀ ਹੁੰਦਾ ਹੈ ਜਿੱਥੇ ਬੰਦੇ ਦਾ ਪਾਲਣ-ਪੋਸ਼ਣ ਹੁੰਦਾ ਹੈ ਤੇ ਰਹਿੰਦਾ ਹੈ।

24. ਹੇਠ ਲਿਖੇ ਸ਼ਬਦ-ਸਮੂਹ ਨੂੰ ਸ਼ਬਦ-ਕੋਸ਼ ਤਰਤੀਬ ਅਨੁਸਾਰ ਲਿਖੋ।

ਮੇਜ਼ਬਾਨ, ਅਜੂਬਾ , ਮਹਿਮਾਨ , ਸੱਭਿਆਚਾਰ , ਮਿਥਿਹਾਸ , ਵਿਚਾਰਧਾਰਾ

25. ਹੇਠ ਲਿਖੇ ਵਾਕਾਂ ਦਾ ਨਿਰਦੇਸ਼ਾਂ ਅਨੁਸਾਰ ਵਾਕ-ਵਟਾਂਦਰਾ ਕਰੋ।

(ੳ) ਉਹ ਉਥੇ ਨਹੀਂ ਬੈਠਣਾ ਚਾਹੁੰਦੇ ਸਨ ਕਿਉਂਕਿ ਉਹਨਾਂ ਨੂੰ ਉਥੇ ਬੈਠਣ ਵਿੱਚ ਕੋਈ ਦਿਲਚਸਪੀ ਨਹੀਂ ਸੀ।( ਸਧਾਰਨ ਵਾਕ )

(ਅ) ਨਿਰੰਜਨ ਸਿੰਘ ਪੜ੍ਹਿਆ ਲਿਖਿਆ ਸੀ ਅਤੇ ਬਹੁਤ ਸੂਝਵਾਨ ਵਿਅਕਤੀ ਸੀ । ( ਸਧਾਰਨ ਵਾਕ )

(ੲ) ਉਹ ਉਹਨਾਂ ਨੂੰ ਦਸੰਬਰ ਦੇ ਅੱਧ ਵਿਚਕਾਰ ਜਿਹੇ ਇੰਡੀਆ ਲੈ ਕੇ ਆ ਗਿਆ ਸੀ। ( ਮਿਸ਼ਰਤ ਵਾਕ )

(ਸ) ਛੇ ਬੰਦੇ ਅਚਾਨਕ ਦਿੱਲੀ ਵਿੱਚ ਆਏ ਸਾਂਝਣੇ ਵੱਡੀ ਗੱਲ ਸੀ। ( ਨਾਂਹ ਵਾਚਕ )

## ਸ਼ਬਦ ਕੋਸ਼: ਵਾਚਣ ਵਿਧੀ

**ਸ਼ਬਦ:**

ਭਾਸ਼ਾ ਦੀ ਸਭ ਤੋਂ ਛੋਟੀ, ਸਾਰਥਕ ਅਤੇ ਸੁਤੰਤਰ ਇਕਾਈ ਨੂੰ ਸ਼ਬਦ ਕਿਹਾ ਜਾਂਦਾ ਹੈ।

**ਪ੍ਰਸਿੱਧ ਅਮਰੀਕੀ ਭਾਸ਼ਾ ਵੇਤਾ ਲਿਓ ਨਾਰਡ ਬਲੂਮਫੀਲਡ ਅਨੁਸਾਰ,**

"ਸ਼ਬਦ ਇੱਕ ਲਘੂਤਮ ਸੁਤੰਤਰ ਇਕਾਈ ਹੈ।"

**ਕੋਸ਼:**

ਕੋਸ਼ ਸ਼ਬਦ ਭਾਰਤੀ ਭਾਸ਼ਾਵਾਂ ਵਿੱਚ ਬਹੁਤ ਪੁਰਾਤਨ ਸ਼ਬਦ ਹੈ। ਪੁਰਾਤਨ ਅਰਥਾਂ ਵਿੱਚ ਕੋਸ਼ ਸ਼ਬਦ ਦੇ ਅਰਥ ਖ਼ਜ਼ਾਨਾ ਹਨ।

ਧਨ ਅਤੇ ਪਦਾਰਥ ਦੇ ਸੰਗ੍ਰਹਿ ਨੂੰ ਜੇ ਖ਼ਜ਼ਾਨਾ ਕਿਹਾ ਜਾ ਸਕਦਾ ਹੈ ਤਾਂ ਇਹ ਪਰਿਭਾਸ਼ਾ ਕੋਸ਼ ਉੱਤੇ ਇਸ ਤਰਾਂ ਲਾਗੂ ਨਹੀਂ ਹੁੰਦੀ। ਕੋਸ਼ ਵੀ ਸ਼ਬਦਾਂ ਦਾ ਖ਼ਜ਼ਾਨਾ ਹੁੰਦਾ ਹੈ ਪਰ ਇਸ ਵਿੱਚ ਸ਼ਬਦਾਂ ਦੀ ਤਰਤੀਬ ਹੁੰਦੀ ਹੈ, ਧਨ ਵਾਂਗ ਇਹ ਖਿੱਲਰੇ ਨਹੀਂ ਹੁੰਦੇ।

**ਬਾਲ ਮੁਕੰਦ ਦ੍ਵਿਵੇਦੀ ਦੇ ਅਨੁਸਾਰ,**

"ਭਾਰਤੀ ਪਰੰਪਰਾ ਵਿੱਚ ਕੋਸ਼ ਨੂੰ ਪਰਿਭਾਸ਼ਿਤ ਕਰਨ ਲਈ ਕਿਹਾ ਜਾਂਦਾ ਹੈ ਕਿ ਇਹ ਸ਼ਬਦਾਂ ਦਾ ਅਜਿਹਾ ਸੰਗ੍ਰਹਿ ਹੁੰਦਾ ਹੈ ਜਿਸ ਵਿੱਚ ਇੱਕ ਤਾਂ ਸ਼ਬਦਾਂ ਨੂੰ ਕ੍ਰਮਵਾਰ ਦਿੱਤਾ ਹੁੰਦਾ ਹੈ ਅਤੇ ਦੂਜਾ ਇਹਨਾਂ ਸ਼ਬਦਾਂ ਦੇ ਅਰਥ ਦਿੱਤੇ ਹੁੰਦੇ ਹਨ।"

ਜਿਵੇਂ ਕੋਸ਼ ਸ਼ਬਦ ਭਾਰਤੀ ਪਰੰਪਰਾ ਨਾਲ ਜੁੜਿਆ ਹੋਇਆ ਹੈ, ਉਸੇ ਤਰਾਂ ਡਿਕਸ਼ਨਰੀ ਯੂਰਪ ਦੀ ਕੋਸ਼ਕਾਰੀ ਨਾਲ ਸੰਬੰਧਿਤ ਹੈ।

**ਸ਼ਬਦ ਕੋਸ਼:**

ਉਪਰੋਕਤ ਚਰਚਾ ਤੋਂ ਬਾਅਦ ਅਸੀਂ ਕਹਿ ਸਕਦੇ ਹਾਂ ਕਿ ਸ਼ਬਦ ਕੋਸ਼ ਸ਼ਬਦਾਂ ਦਾ ਖ਼ਜ਼ਾਨਾ ਹੈ, ਜਿਸ ਰਾਹੀਂ ਕ੍ਰਮਵਾਰ ਸ਼ਬਦਾਂ ਦੇ ਉਚਾਰਨ, ਵਿਉਂਤਪਤੀ, ਵਿਆਕਰਨਕ ਰੂਪ ਆਦਿ ਬਾਰੇ ਜਾਣਕਾਰੀ ਪ੍ਰਾਪਤ ਹੁੰਦੀ ਹੈ।

ਜੇਕਰ ਭਾਸ਼ਾਵਾਂ ਦੇ ਅਧਾਰ 'ਤੇ ਦੇਖੀਏ ਤਾਂ ਇੱਕ ਭਾਸ਼ਾਈ ਕੋਸ਼, ਦੋ ਭਾਸ਼ਾਈ ਕੋਸ਼ ਅਤੇ ਬਹੁ-ਭਾਸ਼ਾਈ ਕੋਸ਼ ਮਿਲਦੇ ਹਨ। ਕਈ ਕੋਸ਼ ਇੰਦਰਾਜ 'ਤੇ ਅਧਾਰਿਤ ਹੁੰਦੇ ਹਨ। ਇੰਦਰਾਜ਼ਾਂ ਦੇ ਅਧਾਰ ਤੇ ਸ਼ਬਦ ਕੋਸ਼ (Dictionary), ਵਿਸ਼ਵਕੋਸ਼ੀ ਸ਼ਬਦ ਕੋਸ਼ (Encyclopaedic dictionary) ਅਤੇ ਵਿਸ਼ਵ-ਕੋਸ਼ (Encyclopaedia) ਤਿੰਨ ਕਿਸਮਾਂ ਦੇ ਹੁੰਦੇ ਹਨ।

**ਸ਼ਬਦ ਕੋਸ਼ ਵਿੱਚੋਂ ਕਿਸੇ ਵੀ ਸ਼ਬਦ ਦੇ ਅਰਥ ਜਾਨਣ ਲਈ ਅਤੇ ਸ਼ਬਦਾਂ ਦੀ ਤਰਤੀਬ ਜਾਣਨ ਲਈ ਵੱਖ-ਵੱਖ ਨਿਯਮਾਂ ਨੂੰ ਧਿਆਨ ਵਿੱਚ ਰੱਖਣਾ ਜ਼ਰੂਰੀ ਹੈ:**

1. ਪੈਂਤੀ ਅੱਖ਼ਰੀ ਭਾਵ ੳ ਤੋਂ ੜ ਤੱਕ ਸਾਰੇ ਵਰਗਾਂ ਦੇ ਅੱਖਰ ਤਰਤੀਬਵਾਰ ਧਿਆਨ ਵਿੱਚ ਹੋਣ।ਸਭ ਤੋਂ ਪਹਿਲਾਂ ਜਿਸ ਸ਼ਬਦ ਨੂੰ ਤਰਤੀਬ ਵਿੱਚ ਲਿਖਣਾ ਹੈ ਜਾਂ ਸ਼ਬਦ ਦੇ ਅਰਥ ਜਾਨਣੇ ਹਨ ਤਾਂ ਉਸ ਸ਼ਬਦ ਦਾ ਪਹਿਲਾ ਅੱਖਰ ਵੇਖਣਾ ਹੋਵੇਗਾ। ਜੇਕਰ ਸ਼ਬਦ ਦਾ ਪਹਿਲਾ ਅੱਖਰ ਇੱਕ ਤੋਂ ਵੱਧ ਸ਼ਬਦ ਦੇ ਅੱਖਰਾਂ ਨਾਲ ਸਮਾਨਤਾ ਰੱਖਦਾ ਹੋਵੇ ਤਾਂ ਉਸ ਤੋਂ ਬਾਅਦ ਲਗਾਂ ਮਾਤਰਾਵਾਂ ਜਾਂ ਦੂਸਰਾ ਅੱਖਰ ਦੇਖਿਆ ਜਾਂਦਾ ਹੈ।ਪੈਰ ਬਿੰਦੀ ਵਾਲੇ ਅੱਖਰ ਜਿੱਥੇ ਅੱਖਰ ਦਾ ਕ੍ਰਮ ਆਉਂਦਾ ਹੈ , ਉਥੇ ਹੀ ਉਹ ਅੱਖਰ ਆਉਣੇ ਹਨ।ਜਿਵੇਂ: ਸ ਸ਼ , ਖ ਖ਼ , ਗ ਗ਼ , ਜ ਜ਼ , ਫ ਫ਼ , ਲ ਲ਼ ।

### ਪੈਂਤੀ ਅੱਖਰ

| | | | | |
|---|---|---|---|---|
| ੳ | ਅ | ੲ | ਸ | ਹ |
| ਕ | ਖ | ਗ | ਘ | ਙ |
| ਚ | ਛ | ਜ | ਝ | ਞ |
| ਟ | ਠ | ਡ | ਢ | ਣ |
| ਤ | ਥ | ਦ | ਧ | ਨ |
| ਪ | ਫ | ਬ | ਭ | ਮ |
| ਯ | ਰ | ਲ | ਵ | ੜ |

2. ਲਗਾਂ ਮਾਤਰਾਂ ਅਤੇ ਲਗਾਖਰ ਬਾਰੇ ਵੀ ਜਾਣਕਾਰੀ ਹੋਣੀ ਚਾਹੀਦੀ ਹੈ।ਜੇਕਰ ਪਹਿਲੇ ਅੱਖਰ ਦੇ ਨਾਲ ਲਗਾਂ ਮਾਤਰਾ ਵਿੱਚ ਵੀ ਸਮਾਨਤਾ ਪਾਈ ਜਾਵੇ ਤਾਂ ਦੂਸਰਾ ਅੱਖਰ ਦੇਖਿਆ ਜਾਂਦਾ ਹੈ।

### ਲਗਾਂ ਮਾਤਰਾਵਾਂ ਦੀ ਤਰਤੀਬ

| | |
|---|---|
| ਮੁਕਤਾ | (ਕੋਈ ਚਿੰਨ੍ਹ ਨਹੀਂ) |
| ਕੰਨਾ | ਾ |
| ਸਿਹਾਰੀ | ਿ |
| ਬਿਹਾਰੀ | ੀ |
| ਔਂਕੜ | ੁ |
| ਦੁਲੈਂਕੜ | ੂ |
| ਲਾਂ | ੇ |
| ਦੁਲਾਵਾਂ | ੈ |
| ਹੋੜਾ | ੋ |
| ਕਨੌੜਾ | ੌ |

3. ਲਗਾਂ ਦੇ ਨਾਲ ਲਗਾਖਰ ਦੀ ਤਰਤੀਬ ਹੇਠ ਲਿਖੇ ਅਨੁਸਾਰ ਹੋਵੇਗੀ।

ਬਿੰਦੀ ( ਂ ), ਟਿੱਪੀ ( ੰ ), ਅੱਧਕ ( ੱ )

ਜੇਕਰ ਦੋ ਸ਼ਬਦਾਂ ਦੇ ਪਹਿਲੇ ਅੱਖਰ ਵੀ ਇਕੋ ਹਨ ਤੇ ਉਹਨਾਂ ਨੂੰ ਇੱਕੋ ਜਿਹੀ ਮਾਤਰਾ ਲੱਗੀ ਹੈ ਪਰ ਉਹਨਾਂ ਵਿੱਚੋਂ ਇਕ ਅੱਖਰ ਨੂੰ ਲਗਾਖ਼ਰ ਲੱਗਾ ਹੈ ਤੇ ਦੂਸਰਾ ਲਗਾਖ਼ਰ ਤੋਂ ਬਿਨਾਂ ਹੈ ਤਾਂ ਮਾਤਰਾ ਵਾਲਾ ਸ਼ਬਦ ਪਹਿਲਾਂ ਆਵੇਗਾ ਅਤੇ ਲਗਾਖ਼ਰ ਵਾਲਾ ਸ਼ਬਦ ਬਾਅਦ ਵਿੱਚ ਆਵੇਗਾ।ਜਿਵੇਂ : ਚੰਚਲ, ਕਿਰਤ, ਚਰਖਾ, ਕਿੰਨਰ ਆਦਿ ਸ਼ਬਦਾਂ ਦੀ ਸਹੀ ਤਰਤੀਬ ਹੋਵੇਗੀ: ਕਿਰਤ , ਕਿੰਨਰ , ਚਰਖਾ , ਚੰਚਲ ।

4. ਜੇਕਰ ਦੋ ਸ਼ਬਦਾਂ ਦੇ ਪਹਿਲੇ ਅੱਖਰ ਵੀ ਇਕੋ ਹਨ ਤੇ ਉਹਨਾਂ ਨੂੰ ਇੱਕੋ ਜਿਹੀ ਮਾਤਰਾ ਲੱਗੀ ਹੈ ਪਰ ਉਹਨਾਂ ਵਿੱਚੋਂ ਇਕ ਦੁੱਤ ਅੱਖਰ (ਹ,ਰ,ਵ) ਹੈ ਤੇ ਦੂਸਰਾ ਦੁੱਤ ਅੱਖਰ ਨਹੀਂ ਹੈ ਤਾਂ ਦੁੱਤ ਅੱਖਰ ਵਾਲਾ ਸ਼ਬਦ ਬਾਅਦ ਵਿੱਚ ਆਵੇਗਾ।ਜਿਵੇਂ : ਪਵਨ, ਪ੍ਰਿੰਟ, ਪ੍ਰਗਟ, ਪਿੰਗਲਾ ਆਦਿ ਸ਼ਬਦਾਂ ਦਾ ਸਹੀ ਕ੍ਰਮ ਹੋਵੇਗਾ: ਪਵਨ , ਪ੍ਰਗਟ , ਪਿੰਗਲਾ , ਪ੍ਰਿੰਟ ।ਜੇਕਰ ਮਾਤਰਵਾਂ ਅਲੱਗ ਅਲੱਗ ਹਨ ਤਾਂ ਕ੍ਰਮ ਮਾਤਰਾਵਾਂ ਵਾਲਾ ਹੀ ਰਹੇਗਾ।

ਬਾਰ੍ਹਵੀਂ ਜਮਾਤ ਦੀ ਪਾਠ ਪੁਸਤਕ ਅਨੁਸਾਰ ਵਿਦਿਆਰਥੀਆਂ ਨੂੰ ਸ਼ਬਦਾਂ ਦੀ ਤਰਤੀਬ ਸ਼ਬਦ ਕੋਸ਼ ਅਨੁਸਾਰ ਕਰਨੀ ਹੋਵੇਗੀ।

- ਸ਼ਬਦ-ਕੋਸ਼ ਦੀ ਤਰਤੀਬ ਅਨੁਸਾਰ ਲਿਖੋ:
  ਦਰਬਾਰ , ਪ੍ਰਭੂ , ਤਰਸਣਾ , ਪਰਜਾ , ਸੰਤਰੀ, ਸਸਤਾ
- ਸ਼ਬਦ-ਕੋਸ਼ ਦੀ ਤਰਤੀਬ ਅਨੁਸਾਰ-
  ਸਸਤਾ , ਸੰਤਰੀ , ਤਰਸਣਾ , ਦਰਬਾਰ , ਪਰਜਾ , ਪ੍ਰਭੂ
- ਸ਼ਬਦ-ਕੋਸ਼ ਦੀ ਤਰਤੀਬ ਅਨੁਸਾਰ ਲਿਖੋ:
  ਜਾਂਚ , ਗੰਦਲ , ਗਰਮ , ਜਾਖਲ , ਪ੍ਰਵਾਨਗੀ , ਪਰਖ

1..................2..................3..................4................5..............6...............

# ਲੋਕ-ਸਾਹਿਤ ਅਤੇ ਲੋਕ-ਸਾਹਿਤ ਅਧਿਆਪਨ

ਲੋਕ-ਸਾਹਿਤ ਦੀ ਮਨੁੱਖੀ ਜੀਵਨ ਨਾਲ਼ ਸਾਂਝ ਬੜੀ ਪੀਡੀ ਹੈ।ਮਨੁੱਖੀ ਜੀਵਨ ਦੇ ਹਰ ਪੜ੍ਹਾਅ ਉੱਤੇ ਲੋਕ-ਸਾਹਿਤ ਜੀਵਨ ਦੀ ਅਗਵਾਈ ਵੀ ਕਰਦਾ ਹੈ ਅਤੇ ਜ਼ਿੰਦਗੀ ਵਿੱਚ ਖ਼ੂਬਸੂਰਤ ਰੰਗ ਵੀ ਭਰਦਾ ਹੈ ਪ੍ਰੰਤੂ ਜਦੋਂ ਲੋਕ-ਸਾਹਿਤ ਸਾਡੇ ਪਾਠਕ੍ਰਮ ਦਾ ਹਿੱਸਾ ਬਣ ਕੇ ਸਾਡੇ ਸਨਮੁੱਖ ਆਉਂਦਾ ਹੈ ਤਾਂ ਇਸ ਪ੍ਰਤੀ ਅਧਿਐਨ ਅਤੇ ਅਧਿਆਪਨ ਪੱਖੋਂ ਇੱਕ ਵੱਖਰੀ ਪਹੁੰਚ ਲੋੜੀਂਦੀ ਹੁੰਦੀ ਹੈ।ਇਸ ਨਜ਼ਰ ਤੋਂ ਦੇਖਿਆਂ ਵਿਸ਼ੇਸ਼ ਕਰਕੇ ਭਾਸ਼ਾ ਅਧਿਆਪਕ ਲਈ ਕਈ ਚੁਣੌਤੀਆਂ ਦਰਪੇਸ਼ ਰਹਿੰਦੀਆਂ ਹਨ। ਇੰਨ੍ਹਾਂ ਵਿੱਚੋਂ ਸਭ ਤੋਂ ਵੱਡੀ ਚੁਣੌਤੀ ਇਹ ਬਣਦੀ ਹੈ ਕਿ ਕਿਵੇਂ ਵਿਦਿਆਰਥੀਆਂ ਨੂੰ ਲੋਕ-ਸਾਹਿਤ ਦੀ ਸਮਕਾਲੀ ਪ੍ਰਸੰਗਿਕਤਾ ਤੋਂ ਜਾਣੂ ਕਰਵਇਆ ਜਾਵੇ।ਸੱਭਿਆਚਾਰਕ ਰੂਪਾਂਤਰਨ ਇੱਕ ਨਿਰੰਤਰ ਪ੍ਰਕਿਰਿਆ ਹੈ। ਜਦੋਂ ਕਿਸੇ ਸੱਭਿਆਚਾਰਕ ਖਿੱਤੇ ਦੀ ਲੋਕਧਾਰਾ ਵਿੱਚ ਇਸ ਦੀਆਂ ਸਿਰਜਨਾਵਾਂ ਦੇ ਰੂਪਾਕਰਕ ਅਧਾਰਾਂ ਵਿੱਚ ਪਰਿਵਰਤਨ ਆਉਂਦੇ ਹਨ ਤਾਂ ਸੱਭਿਆਚਾਰ ਦੀ ਉਪਰਲੀ ਬਣਤਰ ਵਿੱਚ ਬਹੁਤ ਕੁਝ ਪਰਿਵਰਤਿਤ ਹੋ ਚੁੱਕਿਆ ਹੰਦਾ ਹੈ।ਵੀਹਵੀਂ ਸਦੀ ਦੇ ਦੂਜੇ ਅੱਧ ਤੋਂ ਬਾਅਦ ਪੰਜਾਬੀ ਜੀਵਨ ਤੇ ਸੱਭਿਆਚਾਰ ਵਿੱਚ ਜਿਹੜੇ ਪਰਿਵਰਤਨ ਆਏ ਹਨ, ਉਹਨਾਂ ਕਰਕੇ ਕਿਸਾਨੀ ਜੀਵਨ ਬਣਤਰਾਂ, ਉਹਨਾਂ ਨਾਲ ਜੁੜੇ ਸੁਹਜ-ਬੋਧ, ਭਾਈਚਾਰਕ ਸੰਸਥਾਵਾਂ ਅਤੇ ਸੱਭਿਆਚਾਰਕ ਕਦਰਾਂ-ਕੀਮੱਥਾਂ ਵਿੱਚ ਵੱਡੇ ਪਰਿਵਰਤਨ ਵਾਪਰੇ ਹਨ। ਲੋਕ-ਸਾਹਿਤ ਦੀ ਸੱਭਿਆਚਾਰਕ ਸਪੇਸ ਬਹੁਤ ਸੀਮਤ ਹੋ ਚੁੱਕੀ ਹੈ। ਔਰਤਾਂ ਵਿੱਚ ਵਿੱਦਿਆ ਦੇ ਪਾਸਾਰ ਸਦਕਾ ਉਹਨਾਂ ਦੀ ਸਮਾਜਿਕ ਅਤੇ ਆਰਥਿਕ ਭੂਮਿਕਾ ਬਦਲ ਗਈ ਹੈ।ਅਜਿਹੀਆਂ ਸਥਿਤੀਆਂ ਵਿੱਚ ਲੋਕ-ਸਾਹਿਤ ਦੇ ਅਧਿਆਪਨ ਸਮੇਂ ਪਾਠ-ਕ੍ਰਮ ਦੀਆਂ ਅਕਾਦਮਿਕ ਲੋੜਾਂ ਦੇ ਨਾਲ਼-ਨਾਲ਼ ਅਧਿਆਪਕ ਦੇ ਸਨਮੁੱਖ ਇਹ ਚੁਣੌਤੀ ਵੀ ਰਹਿੰਦੀ ਹੈ ਕਿ ਵਿਦਿਆਰਥੀਆਂ ਨੂੰ ਇਸ ਗੱਲ ਤੋਂ ਜਾਣੂ ਕਰਵਾਏ ਕਿ ਸਾਡੇ ਪਰੰਪਰਕ ਸਮਾਜ ਤੇ ਵਿਰਾਸਤੀ ਸੱਭਿਆਚਾਰ ਨੂੰ ਸਮਝਣ ਲਈ ਲੋਕ-ਸਾਹਿਤ ਦੀਆਂ ਵਿਧਾਵਾਂ ਸੰਸਕ੍ਰਿਤਕ ਦਸਤਾਵੇਜ਼ ਵਜੋਂ ਹਮੇਸ਼ਾ ਪ੍ਰਸੰਗਿਕ ਰਹਿਣਗੀਆਂ।

## ਸਾਹਿਤ ਅਤੇ ਲੋਕ-ਸਾਹਿਤ

ਸਾਹਿਤ ਸਾਡੀ ਸੱਭਿਅਤਾ ਦੀ ਪ੍ਰਤੀਨਿਧਤਾ ਕਰਦਾ ਹੈ।ਇਸ ਵਿੱਚ ਜੀਵਨ ਦੇ ਸਾਰੇ ਪੱਖਾਂ ਦਾ ਝਲਕਾਰਾ ਜਾਂ ਪ੍ਰਤੀਬਿੰਬ ਦਿਸਦਾ ਹੈ। ਜੀਵਨ ਨੂੰ ਸਮਝਣ,ਸੁਆਰਨ ਅਤੇ ਇਸ ਨੂੰ ਰਸਮੀ ਬਣਾਉਣ ਵਿੱਚ ਸਾਹਿਤ ਦੀ ਵੱਡੀ ਭੂਮਿਕਾ ਹੈ। ਮਨੁੱਖ ਦੀ ਇੰਨ੍ਹਾਂ ਦਿਸ਼ਾਵਾਂ ਵੱਲ ਦੌੜ ਹੀ ਮਨੁੱਖੀ ਵਿਕਾਸ ਦਾ ਮੂਲ ਮੰਤਵ ਰਿਹਾ ਹੈ। ਸਾਹਿਤ ਦੇ ਸਿਧਾਂਤਕ ਪੱਖ ਸੰਬੰਧੀ ਭਾਰਤੀ ਅਤੇ ਪੱਛਮੀ ਚਿੰਤਕਾਂ ਦੁਆਰਾ ਆਪੋ-ਆਪਣੇ ਨਜ਼ਰੀਏ ਤੋਂ ਧਾਰਨਾਵਾਂ ਸਥਾਪਤ ਕੀਤੀਆਂ ਗਈਆਂ ਹਨ। ਜਦੋਂ ਕਿ ਇੰਨ੍ਹਾਂ ਸਾਰਿਆਂ ਨੇ ਸਾਹਿਤ ਦੇ ਕਿਸੇ ਇਕ ਪੱਖ ਉੱਤੇ ਹੀ ਬਲ ਦਿੱਤਾ ਅਤੇ ਕਿਸੇ ਵੀ ਇੱਕ ਚਿੰਤਕ ਨੇ ਸਾਹਿਤ ਦੀ ਸਮੁੱਚੀ ਪ੍ਰਕਿਰਤੀ ਨੂੰ ਅਧਾਰ ਨਹੀਂ ਬਣਾਇਆ।

ਸਮੁੱਚੇ ਤੌਰ ਉਤੇ ਸਾਹਿਤ ਇੱਕ ਸੂਖ਼ਮ ਕਲਾ ਹੈ ਅਤੇ ਸੂਖ਼ਮ ਕਲਾ ਦੀ ਹੈਸੀਅਤ ਵਿਚ ਸੁਹਜ ਉਪਜਣਾ ਇਸਦਾ ਵਿਸ਼ੇਸ਼ ਲੱਛਣ ਹੈ। ਸਾਹਿਤ ਕਿਸੇ ਤਜਰਬੇ ਜਾਂ ਅਨੁਭਵ ਨੂੰ ਦੂਜਿਆਂ ਤੱਕ ਪ੍ਰਗਟਾਉਣ ਦਾ ਯਤਨ ਹੈ।

ਮੂਲ ਰੂਪ ਵਿੱਚ ਸਾਹਿਤ ਦੇ ਦੋ ਰੂਪ ਹਨ। ਇੱਕ ਲਿਖਤ ਸਾਹਿਤ, ਜਿਸਨੂੰ ਕਲਾ ਸਾਹਿਤ ਵੀ ਕਹਿ ਦਿੱਤਾ ਜਾਂਦਾ ਹੈ ਅਤੇ ਦੂਜਾ ਮੌਖਿਕ ਸਾਹਿਤ, ਜਿਸਦਾ ਸੰਚਾਰ ਬੋਲੀ ਰਾਹੀਂ ਹੋਇਆ ਹੋਵੇ ਅਤੇ ਜੋ ਪੁਸ਼ਤ ਦਰ ਪੁਸ਼ਤ ਸਮੁੱਚੀ ਜਾਤੀ ਦਾ ਸਾਂਝਾ ਬਣ ਜਾਂਦਾ ਹੈ। ਅਸਲ ਵਿੱਚ ਸਥਿਤੀਆਂ ਨੂੰ ਵਿਸ਼ਲੇਸ਼ਿਤ, ਵਰਣਿਤ ਅਤੇ ਵਿਆਖਿਆ ਪ੍ਰਦਾਨ ਕਰਨ ਵਾਲ਼ੀ ਕਾਮਨਾ ਵਿਚੋਂ ਹੀ ਸਾਹਿਤ ਦਾ ਜਨਮ ਹੁੰਦਾ ਹੈ।

ਲੋਕ-ਸਾਹਿਤ ਕਿਸੇ ਖਿੱਤੇ ਦੀ ਮੌਖਿਕ ਪਰੰਪਰਾ ਰਾਹੀਂ ਪੀੜ੍ਹੀ ਦਰ ਪੀੜ੍ਹੀ ਅੱਗੇ ਤੁਰਿਆ ਜਾਂਦਾ ਹੈ। ਲੋਕ-ਸਾਹਿਤ ਦਾ ਲੇਖਕ ਕੋਈ ਇੱਕ ਵਿਅਕਤੀ ਨਹੀਂ ਹੁੰਦਾ ਸਗੋਂ ਜਦੋਂ ਵੀ ਕੋਈ ਰਚਨਾ ਹੋਂਦ ਵਿੱਚ ਆਉਂਦੀ ਹੈ ਤਾਂ ਉਹਨਾਂ ਨੂੰ ਲੋਕਾਂ ਦੇ ਸਮੂਹ ਦੁਆਰਾ ਪ੍ਰਵਾਨਗੀ ਦਿੱਤੀ ਜਾਂਦੀ ਹੈ। ਇਸ ਨਾਲ ਕਿਸੇ ਵਿਸ਼ੇਸ਼ ਵਿਅਕਤੀ ਦਾ ਨਾਂ ਨਹੀਂ ਜੁੜਿਆ ਹੁੰਦਾ।ਲੋਕ-ਸਾਹਿਤ ਮਨ ਤੇ ਭਾਰ ਪਾ ਕੇ ਨਹੀਂ ਸਿਰਜਿਆ ਜਾ ਸਕਦਾ ਸਗੋਂ ਅਚੇਤ ਸਹਿਜ ਸਭਾਵਿਕ ਇਸ ਦੀ ਸਿਰਜਨਾ ਹੁੰਦੀ ਹੈ।ਉਹ ਅਗਿਆਤ ਲੇਖਕਾਂ ਅਤੇ ਲੋਕਾਂ ਦੀ ਮਿਲਵੀਂ ਰਚਨਾ ਹੁੰਦੀ ਹੈ ਜੋ ਹਰ ਪੀੜ੍ਹੀ ਨਾਲ ਆਪਣਾ ਰੂਪ ਨਿਖਾਰਦੀ ਰਹਿੰਦੀ ਹੈ।ਬੇਸ਼ੱਕ ਲੋਕ-ਸਾਹਿਤ ਦਾ ਰਚਾਇਤਾ ਅਗਿਆਤ ਹੁੰਦਾ ਹੈ ਪਰ ਕਿਸੇ ਸਮੇਂ ਵਿਅਕਤੀ ਵਿਸ਼ੇਸ਼ ਨੇ ਇਸਦੀ ਰਚਨਾ ਕੀਤੀ ਹੁੰਦੀ ਹੈ ਪਰ ਸਮਾਂ ਪੈ ਕੇ ਉਸ ਦੀ ਰਚਨਾ ਤਾਂ ਲੋਕਾਂ ਵਿੱਚ ਪ੍ਰਚਲਿਤ ਹੋ ਜਾਂਦੀ ਹੈ ਪਰ ਰਚੇਤਾ ਦਾ ਨਾਂ ਅਲੋਪ ਹੋ ਜਾਂਦਾ ਹੈ ਕਿਉਂਕਿ ਉਹ ਲੋਕਧਾਰਾ ਦਾ ਹਿੱਸਾ ਬਣ ਜਾਂਦੀ ਹੈ।ਇਸ ਰਚਨਾ ਨੂੰ ਪੜ੍ਹਦੇ ਸਮੇਂ ਲੋਕ ਆਪਣੇ

ਵਿਚਾਰ, ਭਾਵਨਾ ਇਸ ਵਿੱਚ ਸ਼ਾਮਿਲ ਕਰ ਲੈਂਦੇ ਹਨ ਅਤੇ ਉਸ ਰਚਨਹਾਰੇ ਦਾ ਨਾਂ ਵਿਸਰ ਜਾਂਦਾ ਹੈ। ਸਮਾਂ ਪਾ ਕੇ ਇਸਦਾ ਮੁਹਾਂਦਰਾ ਜਾਂ ਸਰੂਪ ਇੰਨਾ ਨਿਖਰ ਜਾਂਦਾ ਹੈ ਕਿ ਪ੍ਰਮੁੱਖ ਸਾਹਿਤਕਾਰ ਵੀ ਇੰਨ੍ਹਾਂ ਰੂਪਾਂ ਜਾਂ ਧਾਰਨਾਵਾਂ ਉੱਤੇ ਆਪਣੀ ਰਚਨਾ ਨੂੰ ਢਾਲਣ ਲਈ ਉਤਸੁਕ ਹੋ ਜਾਂਦੇ ਹਨ।

ਲੋਕ-ਸਾਹਿਤ ਇੱਕ ਅਜਿਹੀ ਰਚਨਾ ਹੈ ਜਿਸ ਵਿੱਚ ਪਰੰਪਰਾ ਦੇ ਅੰਸ਼ ਸ਼ਾਮਿਲ ਹਨ, ਜਿਹੜੀ ਸਦੀਆਂ ਦਾ ਪੈਂਡਾ ਤੈਅ ਕਰਨ ਦੇ ਬਾਵਜੂਦ ਹਮੇਸ਼ਾ ਨਵੀਂ ਨਰੋਈ ਰਹਿੰਦੀ ਹੈ। ਉਹ ਰਚਨਾ ਜਿਹੜੀ ਪੀੜ੍ਹੀ ਦਰ ਪੀੜ੍ਹੀ ਚੱਲ ਕੇ ਲੋਕਾਂ ਦੇ ਬੁੱਲ੍ਹਾਂ ਤੇ ਜਿਉਂਦੀ ਰਹੇ ਅਤੇ ਜਿਸ ਵਿਚ ਲੋਕ-ਜੀਵਨ ਦੇ ਹਰੇਕ ਪਹਿਲੂ ਨੂੰ ਪ੍ਰਤੀਬਿੰਬਤ ਕਰਨ ਦੀ ਸਮਰੱਥਾ ਹੋਵੇ। ਲੋਕ-ਸਾਹਿਤ ਵਿੱਚ ਪਰੰਪਰਾ ਦਾ ਅੰਸ਼ ਮੌਜੂਦ ਰਹਿੰਦਾ ਹੈ ਕਿਉਂਕਿ ਲੋਕ-ਸਾਹਿਤ ਸਮੇਂ ਦੇ ਨਾਲ-ਨਾਲ ਸਮਕਾਲੀ ਪ੍ਰਚੱਲਿਤ ਸਾਹਿਤ ਵੀ ਆਪਣੇ ਵਿੱਚ ਸ਼ਾਮਿਲ ਕਰ ਲੈਂਦਾ ਹੈ।

ਲੋਕ-ਸਾਹਿਤ ਵਿਚਲੀਆਂ ਰਚਨਾਵਾਂ ਦਾ ਸਮਾਂ ਨਿਸ਼ਚਿਤ ਕਰਨਾ ਔਖਾ ਹੈ। ਲੋਕ-ਸਾਹਿਤ ਦੀਆਂ ਰਚਨਾਵਾਂ ਨੂੰ ਲੋਕਾਂ ਵੱਲੋਂ ਪ੍ਰਵਾਨਗੀ ਪ੍ਰਾਪਤ ਹੁੰਦੀ ਹੈ ਅਤੇ ਇਹਨਾਂ ਰਚਨਾਵਾਂ ਵਿਚਲੀਆਂ ਘਟਨਾਵਾਂ ਦੇ ਪਾਤਰ ਲੋਕ-ਚੇਤਨਾ ਦਾ ਅੰਗ ਬਣ ਚੁੱਕੇ ਹਨ ਜਿਵੇਂ ਦੁੱਲਾ ਭੱਟੀ ਅਤੇ ਜਿਉਣਾ ਮੌੜ ਆਦਿ। ਲੋਕ-ਸਾਹਿਤ ਅੰਦਰ ਕਿਸੇ ਸਮਾਜ ਅੰਦਰ ਕਾਰਜਸ਼ੀਲ ਰਵਾਇਤੀ ਵਰਤਾਰਿਆਂ ਦੀ ਪੇਸ਼ਕਾਰੀ ਵਧੇਰੇ ਮਾਤਰਾ ਵਿੱਚ ਹੋਈ ਮਿਲਦੀ ਹੈ।

**ਲੋਕ-ਸਾਹਿਤ ਦਾ ਵਰਗੀਕਰਨ**

ਲੋਕ-ਸਾਹਿਤ ਦੀਆਂ ਅਨੇਕ ਵੰਨਗੀਆਂ ਹਨ ਜਿਹਨਾਂ ਦੁਆਰਾ ਪੰਜਾਬੀ ਲੋਕ ਆਦਿ ਕਾਲ ਤੋਂ ਮਨੋਰੰਜਨ ਪ੍ਰਾਪਤ ਕਰਦੇ ਆਏ ਹਨ। ਪੰਜਾਬੀ ਲੋਕ-ਸਾਹਿਤ ਦੇ ਕੁਝ ਪ੍ਰਮੁੱਖ ਰੂਪ ਹੇਠਾਂ ਲਿਖੇ ਹਨ;

**(ੳ) ਲੋਕ-ਕਾਵਿ:** ਪੰਜਾਬੀ ਲੋਕ-ਸਾਹਿਤ ਦਾ ਇਕ ਅਮੀਰ ਵਿਰਸਾ ਲੋਕ-ਕਾਵਿ ਹੈ। ਇਸ ਵਿਚ ਪੰਜਾਬੀਆਂ ਦੇ ਮਨੋਭਾਵ ਬਿਨਾਂ ਕਿਸੇ ਮਿਲਾਵਟ ਦੇ ਮਿਲਦੇ ਹਨ। ਲੋਕ-ਕਾਵਿ ਵਿੱਚ ਗੀਤ-ਬਣਤਰ ਦੇ ਗੁਣ ਹਨ। ਇਸ ਲਈ ਕਈ ਵਾਰ ਸਮੁੱਚੇ ਲੋਕ-ਕਾਵਿ ਨੂੰ ਲੋਕ-ਗੀਤ ਮੰਨ ਲਿਆ ਜਾਂਦਾ ਹੈ ਪ੍ਰੰਤੂ ਅਜਿਹਾ ਨਹੀਂ ਹੈ।ਸਮੁੱਚੇ ਲੋਕ-ਕਾਵਿ ਨੂੰ ਲੋਕ-ਗੀਤ ਕਹਿਣਾ ਠੀਕ ਨਹੀਂ ਹੈ। ਬੇਸ਼ੱਕ ਲੋਕ-ਗੀਤ ਲੋਕ-ਕਾਵਿ ਦਾ ਮਹੱਤਵਪੂਰਨ ਰੂਪ ਜ਼ਰੂਰ ਹੈ। ਡਾ. ਐੱਸ. ਐੱਸ. ਵਣਜਾਰਾ ਬੇਦੀ ਦਾ ਮੰਨਣਾ ਹੈ ਕਿ ਮਨੁੱਖ ਨੇ ਸੱਭਿਅਤਾ ਦੇ ਅਨੇਕ ਪੜਾਅ ਪਾਰ ਕਰ ਲਏ ਹਨ ਪਰ ਜਿੱਥੋਂ ਤੱਕ ਉਸਦੀਆਂ ਮੂਲ ਪ੍ਰਵਿਰਤੀਆਂ ਦਾ ਸੰਬੰਧ ਹੈ ਉਹ ਸੁਤੇ-ਸਿੱਧ ਹੀ ਆਦਿ-ਕਾਲੀਨ ਮਨੁੱਖ ਨਾਲ ਜਾ ਜੁੜਦੀਆਂ ਹਨ। ਲੋਕ-ਗੀਤ ਦੀ ਯਾਤਰਾ ਮਨੁੱਖ ਦੀਆਂ ਮੂਲ ਪ੍ਰਵਿਰਤੀਆਂ ਦੀ ਹੀ ਵਿਕਾਸ ਗਾਥਾ ਹੈ।ਉਨ੍ਹਾਂ ਨੇ ਲੋਕ-ਕਾਵਿ ਨੂੰ ਤਿੰਨ ਭਾਗਾਂ ਵਿੱਚ ਵੰਡਿਆ ਹੈ ਜਿੰਨਾਂ ਵਿੱਚ ਸੰਸਕਾਰਕ, ਧਾਰਮਿਕ ਅਤੇ ਮਨੋਰੰਜਨ-ਕਾਵਿ ਸ਼ਾਮਿਲ ਹੈ। ਡਾ. ਨਾਹਰ ਸਿੰਘ ਨੇ ਲੋਕ-ਗੀਤ ਨੂੰ ਹੇਠ ਲਿਖੇ ਅਨੁਸਾਰ ਵੰਡਿਆ ਹੈ।

**1. ਖੁਲ੍ਹੇ ਕਾਵਿ-ਰੂਪ:** ਇਹ ਵਧੇਰੇ ਲਚਕੀਲੇ ਹੁੰਦੇ ਹਨ ਜਿਨ੍ਹਾਂ ਵਿੱਚ ਪੁਨਰ ਸਿਰਜਨ ਦੀ ਪ੍ਰਕਿਰਿਆ ਵਧੇਰੇ ਤੇਜ਼ੀ ਨਾਲ ਵਾਪਰਦੀ ਹੈ। ਜਿਵੇਂ ਕੀਰਨਾ, ਅਲਾਹੁਣੀ, ਟੱਪਾ, ਨਿੱਕੀ ਬੋਲੀ, ਲੰਮੀ ਬੋਲੀ, ਹੇਅਰਾ, ਨਾਚ ਗੀਤ, ਲੋਰੀਆਂ ਸਿੱਠਣੀਆਂ ਆਦਿ।

**2.ਬੱਝਵੇਂ ਕਾਵਿ-ਰੂਪ:** ਇਨ੍ਹਾਂ ਵਿੱਚ ਅਜੇਹੇ ਲੋਕ-ਕਾਵਿ ਰੂਪ ਆ ਜਾਂਦੇ ਹਨ ਜਿਨ੍ਹਾਂ ਵਿਚ ਪੁਨਰ ਸਿਰਜਨ ਦੀ ਪ੍ਰਕਿਰਿਆ ਮੱਧਮ ਅਤੇ ਕੁਝ ਬੱਝਵੇਂ ਨੇਮਾਂ ਅਧੀਨ ਚਲਦੀ ਹੁੰਦੀ ਹੈ।ਇਹਨਾਂ ਵਿੱਚ ਘੋੜੀਆਂ, ਸੁਹਾਗ, ਦੋਹੜਾ, ਵਾਰ, ਲੋਕ-ਗਾਥਾ, ਬਾਰਾਮਾਹ, ਥਿਤੀ, ਲੋਕ-ਗੀਤ ਆਦਿ ਸ਼ਾਮਿਲ ਹੁੰਦੇ ਹਨ।ਲੋਕ-ਗੀਤ ਦਾ ਗਤੀਸ਼ੀਲ ਰੂਪ ਦੱਸਦਾ ਹੈ ਕਿ ਕਿਸੇ ਵੀ ਨਿੱਕੇ-ਵੱਡੇ ਅਨੁਭਵ ਦੀ ਸਿਮਰਤੀ ਸਾਡੇ ਅੰਗ-ਸੰਗ ਤੁਰਦੀ ਹੈ। ਪੁਰਾਤਨ ਹੁੰਦਾ ਹੋਇਆ ਵੀ ਲੋਕ-ਗੀਤ ਵਰ੍ਹਿਆਂ ਦੇ ਭਾਰ ਤੋਂ ਮੁਕਤ ਹੁੰਦਾ ਹੈ।

**(ਅ) ਲੋਕ-ਕਹਾਣੀਆਂ ਜਾਂ ਲੋਕ-ਕਥਾਵਾਂ:**

ਲੋਕ-ਕਹਾਣੀਆਂ ਦੀ ਸਮਾਜਿਕ ਪ੍ਰਸੰਗਤਾ ਵੱਖਰੇ-ਵੱਖਰੇ ਕਾਲ ਵਿੱਚ ਸਮਕਾਲੀ ਸਮਾਜਿਕ ਪ੍ਰਸਥਿਤੀਆਂ ਅਨੁਸਾਰ ਅਰਥ ਗ੍ਰਹਿਣ ਕਰਦੀ ਹੈ।ਇਹਨਾਂ ਅਰਥਾਂ ਵਿੱਚ ਸਮੂਹ ਜਾਤੀ ਦਾ ਅਵਚੇਤਨ ਗਤੀਸ਼ੀਲ ਰੂਪ ਵਿੱਚ ਭੂਮਿਕਾ ਨਿਭਾਉਂਦਾ ਹੈ।ਇਹਨਾਂ ਵਿੱਚ ਪੇਸ਼ ਨਾਇਕ ਦੀਆਂ ਜੀਵਨ-ਘਟਨਾਵਾਂ ਵਿੱਚ ਰਿਸ਼ਤਾ-ਨਾਤਾ ਪ੍ਰਣਾਲੀ ਸਮੁੱਚੀ ਜਾਤੀ ਦੀ ਰਿਸ਼ਤਾ-ਨਾਤਾ ਪ੍ਰਣਾਲੀ ਤੇ ਅਧਾਰਿਤ ਹੁੰਦੀ ਹੈ ਅਤੇ ਇਸ ਵਿੱਚ ਸਮੁੱਚੀ ਜਾਤੀ ਦਾ ਸੁਹਜ,ਭਾਵਨਾਵਾਂ,ਜਜ਼ਬੇ ਅਤੇ ਇੱਛਾਵਾਂ ਸਮੋਈਆਂ ਹੁੰਦੀਆਂ ਹਨ।ਲੋਕ-ਕਹਾਣੀ ਦਾ ਨਾਇਕ ਜ਼ਿਆਦਾਤਰ ਆਪਣੇ ਟੀਚੇ/ਉਦੇਸ਼ ਨੂੰ ਪ੍ਰਾਪਤ ਕਰ ਜਾਂਦਾ ਹੈ।ਆਧੁਨਿਕ ਪੱਛਮੀ ਸਾਹਿਤ ਅਧਿਐਨ ਅਤੇ ਵਿਸ਼ਲੇਸ਼ਣੀ ਵਿਧੀਆਂ ਵਿੱਚ ਮਿੱਥ

ਇੱਕ ਭਾਸ਼ਾਗਤ ਕਾਰਜ ਹੈ ਜਿਸਨੂੰ ਭਾਸ਼ਾ-ਸ਼ਾਸ਼ਤ੍ਰੀ ਅਤੇ ਬਿਰਤਾਂਤ -ਸ਼ਾਸ਼ਤ੍ਰੀ ਵੱਖਰੇ ਗਿਆਨਾਤਮਕ ਪ੍ਰਕਾਰਜਾਂ ਨਾਲ਼ ਪਰਿਭਾਸ਼ਤ ਕਰਦੇ ਹਨ।ਭਾਰਤੀ ਗਿਆਨ ਪਰੰਪਰਾ ਵਿੱਚ ਮਿੱਥ ਧਾਰਮਿਕ ਦ੍ਰਿਸ਼ਟੀ ਨਾਲ਼ ਆਪਣਾ ਸੰਬੰਧ ਸਥਾਪਿਤ ਕਰਦੀ ਹੈ।ਪ੍ਰਹਿਲਾਦ ਭਗਤ ਭਾਰਤੀ ਧਰਮ ਆਧਾਰਿਤ ਕਥਾ-ਪਰੰਪਰਾ ਦੀ ਵੰਨਗੀ ਹੈ,ਜਿਹੜੀ ਭਾਰਤੀ ਕਥਾ-ਪ੍ਰਵਾਹ ਵਿੱਚ ਅਵਤਾਰ ਪਰੰਪਰਾ ਦੀ ਤਰਜਮਾਨੀ ਕਰਦੀ ਹੈ।ਭਾਰਤੀ ਧਾਰਮਿਕ ਕਥਾ-ਪ੍ਰਵਾਹ ਵਿੱਚ ਪੌਰਾਣਿਕ ਵੇਰਵਿਆਂ ਦਾ ਬਹੁਤ ਪ੍ਰਭਾਵ ਹੈ।ਜਿੱਥੇ ਬ੍ਰਹਮਾ,ਵਿਸ਼ਨੂੰ ਅਤੇ ਮਹੇਸ਼ ਧਾਰਮਿਕ ਇਤਿਹਾਸਕ ਨਾਇਕ ਰੂਪ ਵਿੱਚ ਸਾਹਮਣੇ ਆਉਂਦੇ ਹਨ।ਇਹਨਾਂ ਕਥਾਵਾਂ ਦਾ ਪ੍ਰਮੁੱਖ ਉਦੇਸ਼ ਮੁਕਤੀ ਪ੍ਰਾਪਤੀ ਹੈ। ਪੰਜਾਬੀ ਸਾਹਿਤ ਦੇ ਲੋਕਧਾਰਾਈ ਰੂਪਾਂ ਵਿੱਚੋਂ ਲੋਕ-ਕਥਾ ਦੀ ਆਪਣੀ ਨਿਵੇਕਲੀ ਪਛਾਣ ਅਤੇ ਮਹੱਤਵ ਹੈ। ਇਹ ਕਹਾਣੀਆਂ ਕੇਵਲ ਮਨੋਰੰਜਨ ਹੀ ਨਹੀਂ ਕਰਦੀਆਂ ਸਗੋਂ ਇਹ ਸਿੱਖਿਆਦਾਇਕ ਵੀ ਹੁੰਦੀਆਂ ਹਨ।ਇੰਨ੍ਹਾਂ ਦੀ ਸ਼ੈਲੀ ਬਿਰਤਾਂਤਕ ਹੁੰਦੀ ਹੈ।ਇੰਨ੍ਹਾਂ ਵਿੱਚ ਲੋਕ-ਮਾਨਸ ਦੀ ਮੂਲ ਭਾਵਨਾ ਨੂੰ ਬੜੇ ਸਪੱਸ਼ਟ ਰੂਪ ਵਿੱਚ ਪ੍ਰਗਟਾਇਆ ਜਾਂਦਾ ਹੈ ਅਤੇ ਇਹ ਜੀਵਨ ਦੇ ਸਾਰੇ ਪੱਖਾਂ ਨਾਲ਼ ਸੰਬੰਧਤ ਹੁੰਦੀਆਂ ਹਨ। ਪੰਜਾਬ ਦੀਆਂ ਲੋਕ-ਕਹਾਣੀਆਂ ਦਾ ਅਧਾਰ ਪ੍ਰਚਲਿਤ ਕਥਾਨਕ ਰੂੜੀਆਂ ਬਣਦੀਆਂ ਹਨ।ਉਦਾਹਰਨ ਵਜੋਂ ਪੰਜਾਬੀ ਲੋਕ-ਕਹਾਣੀਆਂ ਵਿਚ ਨਾਇਕ ਦੇ ਖੂਹ ਵਿੱਚ ਸੁੱਟੇ ਜਾਣ ਦੀ ਰੂੜੀ ਪ੍ਰਚੱਲਿਤ ਹੈ। ਪੂਰਨ ਭਗਤ ਅਤੇ ਯੂਸਫ ਦੋਹਾਂ ਨੂੰ ਖੂਹ ਵਿੱਚ ਸੁੱਟਿਆ ਗਿਆ ਅਤੇ ਦੋਵੇਂ ਬਿਲਕੁੱਲ ਠੀਕ ਬਾਹਰ ਕੱਢ ਲਏ ਗਏ।ਲੋਕ ਕਹਾਣੀਆਂ ਦਾ ਵਰਗੀਕਰਨ ਕਰਦਿਆਂ ਇੰਨ੍ਹਾਂ ਨੂੰ ਦੇਵ-ਕਥਾਵਾਂ, ਦੰਤ-ਕਥਾਵਾਂ, ਪਰੀ-ਕਥਾਵਾਂ, ਪ੍ਰੇਤ-ਕਥਾਵਾਂ, ਪਸ਼ੂ-ਕਥਾਵਾਂ ਅਤੇ ਨੀਤੀ-ਕਥਾਵਾਂ ਆਦਿ ਵਰਗਾਂ ਵਿੱਚ ਵੰਡਿਆ ਜਾਂਦਾ ਹੈ।

**(ੲ) ਲੋਕ-ਗਾਥਾ:**

ਲੋਕ-ਗਾਥਾ ਅੰਗਰੇਜੀ ਸ਼ਬਦ ' ਫੋਕ ਬੈਲੇਡ' ਦਾ ਸਮਾਨ ਅਰਥੀ ਸ਼ਬਦ ਹੈ ਅਤੇ ਇਹ ਗੀਤਾਂ ਦੇ ਰੂਪ ਵਿੱਚ ਹੁੰਦੀ ਹੈ ਅਰਥਾਤ ਗੀਤਾਂ ਵਿੱਚ ਗਾਈ ਜਾਣ ਵਾਲ਼ੀ ਇੱਕ ਕਹਾਣੀ। ਇੰਨ੍ਹਾਂ ਦਾ ਵਰਗੀਕਰਨ ਹੇਠਾਂ ਲਿਖੇ ਅਨੁਸਾਰ ਹੈ।

**1. ਪ੍ਰੀਤ-ਗਾਥਾ:** ਇਹ ਲੋਕ-ਗਥਾਵਾਂ ਵਿੱਚ ਸਭ ਤੋਂ ਹਰਮਨ-ਪਿਆਰਾ ਰੂਪ ਹੈ; ਜਿਵੇਂ ਹੀਰ ਰਾਂਝਾ, ਸੋਹਣੀ ਮਹੀਵਾਲ, ਮਿਰਜ਼ਾ ਸਾਹਿਬਾ ਅਤੇ ਸੱਸੀ ਪੁੰਨੂੰ ਦੀਆਂ ਲੋਕ-ਗਥਾਵਾਂ।

**2. ਬੀਰ-ਗਾਥਾ:** ਇਸ ਵੰਨਗੀ ਵਿੱਚ ਕਿਸੇ ਯੋਧੇ ਸੂਰਬੀਰ ਦੀ ਮਹਿਮਾ ਗਾਈ ਗਈ ਹੁੰਦੀ ਹੈ। ਪੰਜਾਬੀ ਵਿੱਚ ਜੱਗਾ ਡਾਕੂ, ਜਿਉਣਾ ਮੌੜ, ਦੁੱਲਾ ਭੱਟੀ ਆਦਿ ਦੀਆਂ ਬੀਰ-ਗਥਾਵਾਂ ਪ੍ਰਚਲਿਤ ਹਨ।

**(3) ਇਤਿਹਾਸਕ-ਗਾਥਾ:** ਇੰਨ੍ਹਾਂ ਵਿੱਚ ਕਿਸੇ ਇਤਿਹਾਸਕ ਵਿਅਕਤੀ ਦੀ ਬੀਰਤਾ ਜਾਂ ਉਸਦੀ ਕੁਰਬਾਨੀ ਦਾ ਵਰਣਨ ਹੁੰਦਾ ਹੈ। ਜਿਵੇਂ ਸਾਹਿਬਜ਼ਾਦਿਆਂ ਦੀ ਸ਼ਹੀਦੀ, ਚਮਕੌਰ ਸਾਹਿਬ ਦਾ ਸਾਕਾ, ਗੁਰੂ ਦੇ ਬਾਗ਼ ਦਾ ਮੋਰਚਾ, ਭਾਈ ਬਿਧੀ ਚੰਦ ਦੀ ਬਹਾਦਰੀ ਦੀ ਗਾਥਾ।

**4. ਮਿਥਿਹਾਸਕ-ਗਥਾਵਾਂ:** ਇੰਨ੍ਹਾਂ ਗਥਾਵਾਂ ਵਿੱਚ ਮਿੱਥ ਦੁਆਲੇ ਗੀਤ ਘੁੰਮਦਾ ਹੈ। ਪੰਜਾਬੀ ਵਿੱਚ ਗੁੱਗਾ ਪੀਰ ਦੀ ਗਾਥਾ ਪ੍ਰਚੱਲਿਤ ਹੈ।

**ਸ. ਬੁਝਾਰਤਾਂ ਅਤੇ ਅਖਾਣ:**

ਪੰਜਾਬ ਦੀਆਂ ਲੋਕ ਬੁਝਾਰਤਾਂ ਪੰਜਾਬੀ ਲੋਕ-ਸਾਹਿਤ ਦਾ ਅਨਿੱਖੜਵਾਂ ਅੰਗ ਹਨ। ਪੰਜਾਬੀਆਂ ਦਾ ਖੁੱਲ੍ਹਾ-ਡੁੱਲ੍ਹਾ ਜੀਵਨ ਵਿਹਾਰ ਅਤੇ ਨਿੱਤ ਕੰਮ ਆਉਣ ਵਾਲ਼ੀਆਂ ਵਸਤੂਆਂ ਦੀ ਝਲਕ ਸਾਡੀਆਂ ਬੁਝਾਰਤਾਂ ਵਿੱਚੋਂ ਮਿਲ ਜਾਂਦੀ ਹੈ। ਬੁਝਾਰਤਾਂ ਦੋ ਕਿਸਮ ਦੀਆਂ ਹੁੰਦੀਆਂ ਹਨ।

**(I) ਦਾਰਸ਼ਨਿਕ ਬੁਝਾਰਤਾਂ:** ਇਸ ਕਿਸਮ ਦੀਆਂ ਬੁਝਾਰਤਾਂ ਵਿੱਚ ਗੂੜ੍ਹ ਗਿਆਨ ਪੁੱਛਿਆ ਹੁੰਦਾ ਹੈ।

**(II) ਮੁਕਰੀਆਂ :** ਇੰਨ੍ਹਾਂ ਵਿੱਚ ਅੰਤ ਵਿੱਚ ਉੱਤਰ ਮਿਲ ਜਾਂਦਾ ਹੈ ਪਰ ਕਮਾਲ ਇਸ ਵਿੱਚ ਹੈ ਕਿ ਦੋ ਸ਼ਬਦਾਂ ਵਿੱਚੋਂ ਸਮੇਂ ਤੇ ਸਥਿਤੀ ਅਨੁਸਾਰ ਮਰਜੀ ਨਾਲ਼ ਉੱਤਰ ਚੁਣਿਆ ਜਾ ਸਕਦਾ ਹੈ।

ਮੁਹਾਵਰੇ ਅਤੇ ਅਖਾਣ ਕਿਸੇ ਭਾਸ਼ਾ ਦੀ ਜਿੰਦ ਜਾਨ ਹੁੰਦੇ ਹਨ ਜੋ ਭਾਸ਼ਾ ਦੀ ਟਕਸਾਲੀ ਠੁੱਕ ਨੂੰ ਬੰਨਣ ਵਿੱਚ ਯੋਗਦਾਨ ਪਾਉਂਦੇ ਹਨ। ਅਖਾਣਾ ਵਿੱਚ ਸੰਖੇਪਤਾ, ਜੀਵਨ ਅਨੁਭਵ ਅਤੇ ਢੁੱਕਵੀਂ ਸ਼ੈਲੀ ਇਹਨਾਂ ਨੂੰ ਵਿਸ਼ੇਸ਼ ਮਹੱਤਵ ਦੇ ਧਾਰਨੀ ਬਣਾਉਂਦੀ ਹੈ।

# ਅਲੰਕਾਰ
# (FIGURE OF SPEECH)

ਭੂਮਿਕਾ

ਅਲੰਕਾਰ ਸ਼ਬਦ ਦੋ ਸ਼ਬਦਾਂ (ਅਲੰ+ਕਾਰ) ਦਾ ਸੁਮੇਲ ਹੈ । 'ਅਲੰ' ਦਾ ਸ਼ਾਬਦਿਕ ਅਰਥ ਹੈ 'ਗਹਿਣਾ' ਅਤੇ 'ਕਾਰ' ਦਾ ਅਰਥ ਹੈ 'ਕਰਨਾ'। ਇਸ ਪ੍ਰਕਾਰ ਅਲੰਕਾਰ ਤੋਂ ਭਾਵ ਹੈ ਕਵਿਤਾ ਵਿੱਚ ਸੁਹਜ-ਸ਼ਿੰਗਾਰ ਪੈਦਾ ਕਰਨ ਵਾਲੀ ਜੁਗਤੀ। ਜਿਵੇਂ ਗਹਿਣੇ ਕਿਸੇ ਔਰਤ ਦੀ ਖ਼ੂਬਸੂਰਤੀ ਵਿੱਚ ਵਾਧਾ ਕਰਦੇ ਹਨ ਉਵੇਂ ਹੀ ਅਲੰਕਾਰ ਕਵਿਤਾ ਦੀ ਖ਼ੂਬਸੂਰਤੀ ਵਿੱਚ ਵਾਧਾ ਕਰਕੇ ਉਸਨੂੰ ਉਚਕੋਟੀ ਦੀ ਸਾਹਿਤਕ ਰੰਗਤ ਪ੍ਰਦਾਨ ਕਰਦੇ ਹਨ । ਅਲੰਕਾਰ ਸੰਪਰਦਾਇ ਬਾਰੇ ਛੇਵੀਂ ਤੋਂ ਦਸਵੀਂ ਸਦੀ ਤੱਕ ਭਾਰਤੀ ਆਲੋਚਨਾ ਪ੍ਰਣਾਲੀ ਭਾਰੂ ਰਹੀ ਹੈ ਅਤੇ ਇਸ ਬਾਰੇ ਵੱਖ-ਵੱਖ ਵਿਦਵਾਨਾਂ (ਆਚਾਰੀਆਂ) ਨੇ ਆਪੋ-ਆਪਣੀਆਂ ਧਾਰਨਾਵਾਂ ਦਿੱਤੀਆਂ ਹਨ। ਇਸ ਕਾਲ ਵਿੱਚ ਇਹ ਐਨੀ ਜ਼ਿਆਦਾ ਪ੍ਰਭਾਵੀ ਸੀ ਕਿ ਭਾਰਤੀ ਆਲੋਚਨਾ ਪ੍ਰਣਾਲੀ (LITERARY CRITICISM) ਨੂੰ 'ਅਲੰਕਾਰ ਸ਼ਾਸਤ੍ਰ' ਹੀ ਕਿਹਾ ਜਾਣ ਲੱਗਿਆ । ਰਿਗਵੇਦ ਦੇ ਸਮੇਂ ਹੀ ਅਲੰਕਾਰ ਦੀਆਂ ਕਿਸਮਾਂ ਅਤੇ ਇਸ ਸੰਪਰਦਾਇ ਨਾਲ ਸੰਬੰਧਤ ਸ਼ਬਦਾਵਲੀ (ਰੂਪਕ, ਅਨੁਪਾਸ, ਯਮਕ, ਸਲੇਸ਼, ਵਿਅਤਿਰੇਕ, ਅਰੰਕ੍ਰਿਤਿ) ਦੇ ਹਵਾਲੇ ਮਿਲਦੇ ਹਨ । ਇਸ ਬਾਰੇ ਵਿਧੀ-ਪੂਰਵਕ ਢੰਗ ਨਾਲ ਸਭ ਤੋਂ ਪਹਿਲਾਂ ਚਰਚਾ ਵੈਦਿਕ-ਕਾਲ ਦੇ ਆਚਾਰੀਆ ਯਾਸਕ ਮੁਨੀ ਨੇ 7ਵੀਂ ਸਦੀ (ਈ:ਪੂ:) ਵਿੱਚ ਆਪਣੇ ਗ੍ਰੰਥ 'ਨਿਰੁਕਤ' ਵਿੱਚ ਕੀਤੀ ਸੀ, ਜਿਸਦਾ ਹਵਾਲਾ ਉਸਦੇ ਸ਼ਬਦਾਂ 'ਅਲੰਕਰਿਸ਼ਣੂੰਮ' ਅਤੇ 'ਉਪਮਾ' ਤੋਂ ਮਿਲਦਾ ਹੈ ।

ਇਸ ਸੰਪਰਦਾਇ ਦੀ ਪੂਰਨ ਰੂਪ ਵਿੱਚ ਸਥਾਪਨਾ ਆਚਾਰੀਆ ਭਾਮਹ (ਕਾਵਯ ਅਲੰਕਾਰ) ਨੇ ਕੀਤੀ ਅਤੇ ਉਸਨੇ 38 ਅਲੰਕਾਰਾਂ ਦੀ ਖੋਜ ਕੀਤੀ । ਇਸ ਤੋਂ ਬਾਅਦ ਵਾਲੇ ਵਿਦਵਾਨਾਂ ਨੇ ਇਸ ਬਾਰੇ ਹੋਰ ਵਿਸਥਾਰ ਪੂਰਵਕ ਚਰਚਾ ਕੀਤੀ ਅਤੇ ਕਈ ਨਵੇਂ ਅਲੰਕਾਰਾਂ ਦੀ ਖੋਜ ਕੀਤੀ । ਇਹਨਾਂ ਵਿੱਚੋਂ ਪ੍ਰਮੁੱਖ-ਦੰਡੀ (ਕਾਵਯਾਦਰਸ਼), ਉਦਭਟ (ਕਾਵਯ ਅਲੰਕਾਰ ਸਾਰ ਸੰਗ੍ਰਹਿ), ਵਾਮਨ (ਕਾਵਯ ਅਲੰਕਾਰ ਸੂਤ੍ਰ ਵ੍ਰਿੱਤੀ), ਰੁਦ੍ਰਟ (ਕਾਵਯਾਲੰਕਾਰ), ਕੁੰਤਕ (ਵਕ੍ਰੋਕਤੀ ਸੰਪਰਦਾਇ ਦਾ ਸੰਸਥਾਪਕ), ਮੰਮਟ (ਕਾਵਯ ਪ੍ਰਕਾਸ਼) ਅਤੇ ਵਿਸ਼ਵਨਾਥ (ਸਾਹਿਤਯ ਦਰਪਣ) ਹਨ । ਹੁਣ ਤੱਕ ਲੱਗਭੱਗ 191 ਅਲੰਕਾਰਾਂ ਦੀ ਖੋਜ ਹੋ ਚੁੱਕੀ ਹੈ ਅਤੇ ਹੋਰ ਅਲੰਕਾਰਾਂ ਦੀ ਖੋਜ ਦੀ ਸੰਭਾਵਨਾ ਹਮੇਸ਼ਾਂ ਬਣੀ ਰਹੇਗੀ ।

ਅਲੰਕਾਰ ਦੀ ਵਿਉਂਤਪਤੀ ਬਾਰੇ ਵਿਦਵਾਨਾਂ ਵਿੱਚ ਦੋ ਪ੍ਰਕਾਰ ਦੇ ਮੱਤ ਪ੍ਰਚੱਲਿਤ ਰਹੇ ਹਨ :

1) ਅਲੰਕਰੋਤਿ ਇਤਿ ਅਲੰਕਾਰਹ : ਜੋ ਸਜਾਵਟ ਕਰਦਾ ਹੈ । (ਕਰਤਾ)

2) ਅਲੋਕ੍ਰਿਯਤੇ ਅਨੇਨ ਇਤਿ ਅਲੰਕਾਰਹ : ਜਿਸ ਨਾਲ ਸਜਾਵਟ ਕੀਤੀ ਜਾਵੇ (ਸਾਧਨ)

ਇਸ ਪ੍ਰਕਾਰ ਇੱਕ ਧਾਰਨਾ ਅਨੁਸਾਰ ਅਲੰਕਾਰ ਉਹ ਹੈ ਜੋ ਕਵਿਤਾ ਵਿੱਚ ਸੁਹਜ-ਸ਼ਿੰਗਾਰ ਪੈਦਾ ਕਰਦਾ ਹੈ ਅਤੇ ਦੂਜੀ ਧਾਰਨਾ ਅਨੁਸਾਰ ਅਲੰਕਾਰ ਉਹ ਹੈ ਜਿਸ ਰਾਹੀਂ ਕਵਿਤਾ ਵਿੱਚ ਸੁਹਜ-ਸ਼ਿੰਗਾਰ ਪੈਦਾ ਕੀਤਾ ਜਾਂਦਾ ਹੈ । ਇੱਕ ਮੱਤ ਅਨੁਸਾਰ ਵਿਦਵਾਨ (ਅਲੰਕਾਰਵਾਦੀ) ਇਹ ਮੰਨਦੇ ਹਨ ਕਿ ਅਲੰਕਾਰ ਹੀ ਕਵਿਤਾ ਦੀ ਆਤਮਾ ਹੈ, ਭਾਵ ਉਹ ਅਲੰਕਾਰ ਦੀ ਪ੍ਰਭੁਸੱਤਾ ਨੂੰ ਸਵੀਕਾਰਦੇ ਹੋਏ ਬਾਕੀ ਕਲਾਤਮਿਕ ਪੱਖਾਂ (ਧੁਨੀ, ਰੀਤੀ ਅਤੇ ਵਕ੍ਰੋਕਤੀ) ਨੂੰ ਇਸਦੇ ਅਧੀਨ ਮੰਨਦੇ ਹਨ ਅਤੇ ਦੂਜੇ ਮੱਤ ਵਾਲੇ (ਗੈਰ-ਅਲੰਕਾਰਵਾਦੀ) ਅਲੰਕਾਰ ਨੂੰ ਕਵਿਤਾ ਦੀ ਆਤਮਾ ਮੰਨਣ ਦੀ ਬਜਾਇ ਧੁਨੀ, ਰੀਤੀ ਜਾਂ ਵਕ੍ਰੋਕਤੀ ਵਾਂਗ ਹੀ ਇੱਕ ਅਲੰਕਾਰ ਨੂੰ ਇਕ ਕਲਾਤਮਿਕ ਪੱਖ ਮੰਨਦੇ ਹਨ ।

ਸਾਰ ਰੂਪ ਵਿੱਚ ਅਲੰਕਾਰ ਇਕ ਅਜਿਹੀ ਅਦ੍ਰਿਸ਼ ਕਾਵਿਕ ਜੁਗਤੀ ਹੈ ਜੋ ਸਮਝਣ ਦੇ ਪੱਧਰ ਨਾਲ਼ ਸਬੰਧਿਤ ਹੈ। ਇਹ ਕਵਿਤਾ ਨੂੰ ਸੁਹਜਮਈ, ਸ਼ੋਭਮਈ, ਚਮਤਕਾਰੀ, ਪ੍ਰਭਾਵਸ਼ਾਲੀ ਅਤੇ ਅਨੰਦਮਈ ਬਣਾਉਂਦੀ ਹੋਈ ਅਰਥਾਂ ਵਿੱਚ ਸਪੱਸ਼ਟਤਾ ਪੈਦਾ ਕਰਦੀ ਹੈ । ਅਲੰਕਾਰ ਦੀ ਸੁਤੰਤਰ ਰੂਪ ਵਿਚ ਕੋਈ ਹੋਂਦ ਨਹੀਂ ਹੁੰਦੀ ਸਗੋਂ ਇਸ ਦੀ ਹੋਂਦ ਕਵਿਤਾ ਦੇ ਹੋਰ ਤੱਤਾਂ ਰਸ, ਧੁਨੀ, ਗੁਣ ਆਦਿ ਦੇ ਸੁਮੇਲ ਨਾਲ ਹੀ ਹੁੰਦੀ ਹੈ ।

ਅਲੰਕਾਰਾਂ ਦੀ ਵਰਗ-ਵੰਡ ਵੱਖ-ਵੱਖ ਵਿਦਵਾਨਾਂ ਨੇ ਆਪੋ-ਆਪਣੇ ਢੰਗਾਂ ਨਾਲ ਕੀਤੀ ਹੈ ਪ੍ਰੰਤੂ ਜਿਸ ਵੰਡ ਨੂੰ ਸਰਵ-ਪ੍ਰਵਾਨਿਤ ਰੂਪ ਵਿੱਚ ਮਾਨਤਾ ਮਿਲੀ ਹੈ, ਉਹ ਇਸ ਪ੍ਰਕਾਰ ਹੈ :

1. ਸ਼ਬਦ ਅਲੰਕਾਰ (Figures of Sounds)
2. ਅਰਥ ਅਲੰਕਾਰ (Figures of Sense)
3. ਸ਼ਬਦਾਰਥ ਅਲੰਕਾਰ (Figures of Both)




ਕਵਿਤਾ ਵਿਚ ਜਦੋਂ ਸ਼ਬਦਾਂ ਦੇ ਆਧਾਰ 'ਤੇ ਚਮਤਕਾਰ ਪੈਦਾ ਕੀਤਾ ਜਾਵੇ ਤਾਂ ਉਹ ਸ਼ਬਦ ਅਲੰਕਾਰ ਹੁੰਦਾ ਹੈ । ਇਹ ਚਮਤਕਾਰ ਸ਼ਬਦ ਆਧਾਰਿਤ ਹੁੰਦਾ ਹੈ ਅਤੇ ਸ਼ਬਦ ਬਦਲਣ ਨਾਲ ਚਮਤਕਾਰੀ ਪ੍ਰਭਾਵ ਘੱਟ ਜਾਂਦਾ ਹੈ । ਅਰਥ ਅਲੰਕਾਰ ਵਿੱਚ ਚਮਤਕਾਰ ਅਰਥਾਂ ਦੇ ਪੱਧਰ 'ਤੇ ਪੈਦਾ ਹੁੰਦਾ ਹੈ ਅਤੇ ਸ਼ਬਦ ਦੇ ਸਮਾਨਅਰਥੀ ਸ਼ਬਦ ਬਦਲਣ ਨਾਲ ਵੀ ਚਮਤਕਾਰੀ ਪ੍ਰਭਾਵ ਬਣਿਆ ਰਹਿੰਦਾ ਹੈ । ਸ਼ਬਦ ਅਤੇ ਅਰਥ ਦੋਵੇਂ ਪੱਧਰ 'ਤੇ ਕਾਵਿਕ ਚਮਤਕਾਰ ਸ਼ਬਦਾਰਥ ਅਲੰਕਾਰ (ਮਿਸ਼ਰਿਤ ਅਲੰਕਾਰ/ਓਭਯ ਅਲੰਕਾਰ) ਰਾਹੀਂ ਸੰਭਵ ਹੁੰਦਾ ਹੈ । ਸ਼ਬਦਾਅਰਥ ਅਲੰਕਾਰ ਘੱਟੋ-ਘੱਟ ਇਕ ਸ਼ਬਦ ਅਲੰਕਾਰ ਅਤੇ ਇੱਕ ਅਰਥ ਅਲੰਕਾਰ ਦਾ ਮਿਸ਼ਰਿਤ ਰੂਪ ਹੁੰਦਾ ਹੈ । ਉਦਾਹਰਨ ਦੇਖੋ:

ਮੈਂ ਤਾਂ ਨਹੀਂ ਰਹਾਂਗਾ, ਮੇਰੇ ਗੀਤ ਰਹਿਣਗੇ ।
ਪਾਣੀ ਨੇ ਮੇਰੇ ਗੀਤ, ਮੈਂ ਪਾਣੀ ਤੇ ਲੀਕ ਹਾਂ ।

ਇਹਨਾਂ ਅਲੰਕਾਰਾਂ ਦੀਆਂ ਅੱਗੇ ਕਈ ਕਿਸਮਾਂ ਹੁੰਦੀਆਂ ਹਨ । ਸਾਡੇ ਪਾਠਕ੍ਰਮ ਵਿੱਚ ਪੰਜ ਅਲੰਕਾਰ ਸ਼ਾਮਿਲ ਹਨ, ਜਿਨ੍ਹਾਂ ਵਿੱਚੋ ਅਨੁਪ੍ਰਾਸ ਅਲੰਕਾਰ ਇੱਕ ਸ਼ਬਦ ਅਲੰਕਾਰ ਹੈ ਤੇ ਬਾਕੀ ਚਾਰ ਅਲੰਕਾਰ (ਉਪਮਾ, ਰੂਪਕ, ਦ੍ਰਿਸ਼ਟਾਂਤ ਅਤੇ ਅਤਿਕਥਨੀ) ਅਰਥ ਅਲੰਕਾਰ ਦੀ ਇੱਕ ਕਿਸਮ 'ਸਾਂਝ ਮੂਲਕ ਅਲੰਕਾਰ' ਨਾਲ਼ ਸੰਬੰਧ ਰੱਖਦੇ ਹਨ ।

ਅਧਿਆਪਨ ਵਿਧੀ :

ਅਲੰਕਾਰਾਂ ਨੂੰ ਪੜ੍ਹਾਉਣ ਸਮੇਂ ਅਧਿਆਪਕ ਨੂੰ ਅਲੰਕਾਰ ਦਾ ਸੰਕਲਪ ਸਪੱਸ਼ਟ ਕਰਨ ਤੋਂ ਬਾਅਦ ਵੱਖ-ਵੱਖ ਅਲੰਕਾਰਾਂ ਦੀਆਂ ਵਿਸ਼ੇਸ਼ਤਾਵਾਂ ਬਾਰੇ ਵਿਸਥਾਰ ਪੂਰਵਕ ਢੰਗ ਨਾਲ਼ ਇਹਨਾਂ ਦੀਆਂ ਉਦਾਹਰਨਾਂ (ਕਾਵਿ-ਤੁਕਾਂ) ਦਾ ਵੱਧ ਤੋਂ ਵੱਧ ਅਭਿਆਸ ਬਲੈਕ-ਬੋਰਡ ਦੀ ਵਰਤੋਂ ਕਰਕੇ ਕਰਵਾਉਣਾ ਚਾਹੀਦਾ ਹੈ । ਇਸ ਵਿਸ਼ੇ ਨੂੰ ਅਧਿਆਪਕ ਕਾਫ਼ੀ ਰੋਚਕ ਬਣਾ ਸਕਦਾ ਹੈ । ਕੋਈ ਇੱਕ ਅਲੰਕਾਰ ਦੀ ਕਿਸਮ ਬਾਰੇ ਦੱਸ ਕੇ ਅਧਿਆਪਕ ਵਿਦਿਆਰਥੀਆਂ ਨੂੰ ਵੱਖ-ਵੱਖ ਪੰਜਾਬੀ ਜਾਂ ਹਿੰਦੀ ਦੇ ਅਜਿਹੇ ਗੀਤਾਂ ਦੀ ਖੋਜ ਕਰਨ ਲਈ ਕਹਿ ਸਕਦਾ ਹੈ, ਜਿਨ੍ਹਾਂ ਵਿੱਚ ਸੰਬੰਧਤ ਅਲੰਕਾਰ ਦੀ ਵਰਤੋਂ ਹੋਈ ਹੋਵੇ । ਗੀਤ ਕਿਸੇ ਵੀ ਕੌਮ ਦੇ ਚੇਤਿਆਂ/ਮਨਾਂ ਵਿੱਚ ਵੱਸੇ ਹੁੰਦੇ ਹਨ, ਜਿਸ ਕਰਕੇ ਇਸ ਢੰਗ ਨਾਲ਼ ਅਸੀਂ ਵਿਦਿਆਰਥੀਆਂ ਵਿੱਚ ਦਿਲਚਸਪੀ ਪੈਦਾ ਕਰਕੇ ਅਸਾਨੀ ਨਾਲ਼ ਸਿਖਾ ਸਕਦੇ ਹਾਂ । ਗੀਤਾਂ ਦੇ ਨਾਲ਼-ਨਾਲ਼ ਕਵਿਤਾਵਾਂ ਜਾਂ ਗ੍ਰੰਥਾਂ ਵਿੱਚੋਂ ਵੀ ਕਾਵਿ-ਪੰਕਤੀਆਂ ਦੀ ਖੋਜ ਕੀਤੀ ਜਾ ਸਕਦੀ ਹੈ । ਇਸ ਤੋਂ ਇਲਾਵਾ ਅਸੀਂ ਵਿਦਿਆਰਥੀਆਂ ਨੂੰ ਅਲੱਗ-ਅਲੱਗ ਅਲੰਕਾਰਾਂ ਦੇ ਨਾਮ ਅਤੇ ਅਲੱਗ-ਅਲੱਗ ਕਾਵਿ-ਪੰਕਤੀਆਂ ਦੇ ਕੇ ਇਹਨਾਂ ਪੰਕਤੀਆਂ ਦਾ ਸੰਬੰਧਤ ਅਲੰਕਾਰਾਂ ਨਾਲ਼ ਮਿਲਾਣ ਵੀ ਕਰਵਾ ਸਕਦੇ ਹਾਂ । ਇਸ ਪ੍ਰਕਾਰ ਇਹ ਵਿਸ਼ਾ ਵੱਧ ਤੋਂ ਵੱਧ ਵਿਹਾਰਕ ਰੂਪ ਵਿੱਚ ਖੇਡ-ਵਿਧੀ ਰਾਹੀਂ ਪੜ੍ਹਾ ਕੇ ਚੰਗੇ ਨਤੀਜੇ ਪ੍ਰਾਪਤ ਕੀਤੇ ਜਾ ਸਕਦੇ ਹਨ ।

ਅਭਿਆਸੀ ਕਿਰਿਆ :

ਸਹੀ ਮਿਲਾਨ ਕਰੋ :

| | |
|---|---|
| ਅਤਿਕਥਨੀ ਅਲੰਕਾਰ | ਦਰਸਨ ਪਰਸਨ ਸਰਸਨ ਹਰਸਨ<br>ਰੰਗ ਰੰਗੀ ਕਰਤਾਰੀ ਰੇ।। |
| ਰੂਪਕ ਅਲੰਕਾਰ | ਜਿਉਂ ਮਾਵਾਂ ਤਿਉਂ ਠੰਢੀਆਂ ਛਾਵਾਂ<br>ਅਸਾਂ ਤੁਧੇ ਦੀਆਂ ਡਿੱਠੀਆਂ |
| ਉਪਮਾ ਅਲੰਕਾਰ | ਮੇਰਾ ਵੀਰ ਧਨੀਏ ਦਾ ਬੂਟਾ,<br>ਵਿਹੜੇ ਵਿੱਚ ਲਾ ਰੱਖਦੀ । |
| ਅਨੁਪ੍ਰਾਸ ਅਲੰਕਾਰ | ਮਾਵਾਂ ਨੂੰ ਪੁੱਤ ਇਉਂ ਮਿਲਦੇ,<br>ਜਿਉਂ ਸੁੱਕੀਆਂ ਵੇਲਾਂ ਨੂੰ ਪਾਣੀ । |
| ਦ੍ਰਿਸ਼ਟਾਂਤ ਅਲੰਕਾਰ | ਅਹੁ ਸੁਤੀ ਤਲਵਾਰ, ਯੋਧਾ ਨੱਚਿਆ<br>ਹੁੰਦੇ ਸੈ-ਸੈ ਪਾਰ, ਇੱਕ-ਇੱਕ ਵਾਰ ਤੋਂ |

# ਨਮੂਨਾ ਚਾਰਟ

| ਅਲੰਕਾਰ ਦੀ ਕਿਸਮ | ਵਿਆਖਿਆ | ਉਦਾਹਰਨ |
|---|---|---|
| ਅਨੁਪ੍ਰਾਸ ਅਲੰਕਾਰ<br>(ALLITERATION) | 'ਅਨੁਪ੍ਰਾਸ' ਦਾ ਭਾਵ ਹੈ ਕਵਿਤਾ ਵਿੱਚ ਪੈਦਾ ਹੋ ਰਹੇ ਰਸ ਦੀ ਅਨੁਕੂਲਤਾ ਅਨੁਸਾਰ ਵਰਨਾਂ ਦੀ ਵਾਰ-ਵਾਰ ਇੱਕ ਹੀ ਕ੍ਰਮ ਨਾਲ਼ ਨਿਕਟ ਵਰਤੋਂ । ਇਸ ਅਲੰਕਾਰ ਵਿੱਚ ਕੁੱਝ ਧੁਨੀਆਂ, ਵਰਨਾਂ ਅੱਖਰਾਂ ਜਾਂ ਸ਼ਬਦਾਂ ਦਾ ਵਾਰ-ਵਾਰ ਦੁਹਰਾਓ ਇਸ ਪ੍ਰਕਾਰ ਹੁੰਦਾ ਹੈ ਕਿ ਸੰਗੀਤਕ ਲੈਅ, ਵਜ਼ਨ ਅਤੇ ਤੋਲ ਰਾਹੀਂ ਇੱਕ ਅਨੋਖਾ ਕਾਵਿਕ ਅਨੰਦ ਪੈਦਾ ਹੁੰਦਾ ਹੈ । | ਵਲਾਂ ਵਾਲ਼ੀਆਂ ਉਸਦੀਆਂ ਵਾਲ਼ੀਆਂ ਨੇ<br>ਲੁੱਟ ਲਿਆ ਜਹਾਨ ਦੇ ਵਾਲੀਆਂ ਨੂੰ।<br><br>ਫਿਰ ਰੂਪ, ਸਰੂਪ ਅਨੂਪ ਦਿਸੇ,<br>ਫਿਰ ਜਿੰਦ ਦੀਵਾਨੀ ਝਲੀ ਝਲੀ ।<br>ਫਿਰ ਹੋਸ਼, ਬੇਹੋਸ਼, ਮਦਹੋਸ਼ ਹੋਈ,<br>ਫਿਰ ਪੱਤ ਰੁਲੇਂਦੀ ਗਲੀ-ਗਲੀ । |
| ਉਪਮਾ ਅਲੰਕਾਰ<br>(SIMILE) | 'ਉਪਮਾ' ਦਾ ਭਾਵ ਹੈ - ਨੇੜੇ ਰੱਖ ਕੇ ਤੋਲਣਾ, ਅਰਥਾਤ ਦੋ ਪਦਾਰਥਾਂ ਨੂੰ ਨੇੜੇ ਰੱਖ ਕੇ ਇੱਕ ਦੂਜੇ ਨਾਲ ਸਮਾਨਤਾ ਸਥਾਪਿਤ ਕਰਨਾ । ਇਸ ਵਿੱਚ ਕਿਸੇ ਇੱਕ ਵਸਤੂ (ਉਪਮੇਯ) ਦੀ ਤੁਲਨਾ ਕਿਸੇ ਦੂਜੀ ਵਸਤੂ (ਉਪਮਾਨ) ਨਾਲ਼ ਇਸ ਆਧਾਰ 'ਤੇ ਕੀਤੀ ਜਾਂਦੀ ਹੈ ਕਿ ਦੋਹਾਂ ਵਿੱਚ ਕੋਈ ਸਾਂਝ ਸਥਾਪਿਤ ਹੁੰਦੀ ਹੋਵੇ । ਇਸ ਦੇ ਚਾਰ ਤੱਤ ਹੁੰਦੇ ਹਨ-<br>ਉਪਮੇਯ : ਜਿਸਦੀ ਤੁਲਨਾ ਹੋਵੇ।<br>ਉਪਮਾਨ : ਜਿਸ ਨਾਲ ਤੁਲਨਾ ਹੋਵੇ।<br>ਸਾਂਝਾ ਗੁਣ : ਉਹ ਗੁਣ ਜਿਸ ਦੇ ਆਧਾਰ ਤੇ ਦੋਹਾਂ ਵਿੱਚ ਸਾਂਝ ਪ੍ਰਗਟ ਹੋਵੇ।<br>ਵਾਚਕ ਸ਼ਬਦ : ਜਿਸ ਸ਼ਬਦ ਤੋਂ ਤੁਲਨਾ ਦਾ ਪਤਾ ਲੱਗੇ। ਕਵਿਤਾ ਵਿੱਚ ਸਾਂਝਾ ਗੁਣ ਲੁਪਤ ਵੀ ਹੋ ਸਕਦਾ ਹੈ । | ਚਾਂਦੀ ਵਰਗਾ ਰੰਗ ਹੈ ਗੋਰਾ,<br>ਸੋਨੇ ਵਰਗੇ ਵਾਲ ਸੁਨਹਿਰੀ ।<br><br>(ਉਪਮਾਨ : ਰੰਗ,ਵਾਲ / ਉਪਮੇਯ : ਚਾਂਦੀ, ਸੋਨੇ/ ਸਾਂਝਾ ਗੁਣ :ਗੋਰਾ, ਸੁਨਹਿਰੀ /ਵਾਚਕ ਸ਼ਬਦ:ਵਰਗਾ, ਵਰਗੇ )<br><br>ਕਵਿਤਾ ਵਰਗਿਆ ਸੱਜਣਾਂ ਵੇ,<br>ਤੈਨੂੰ ਸ਼ੋਰ 'ਚ ਪੜਿਆ ਨਹੀਂ ਜਾਂਦਾ<br>ਆਪਾਂ ਭੀੜ ਦਾ ਹਿੱਸਾ ਨਹੀਂ ਬਣਨਾ,<br>ਮੈਥੋਂ ਭੀੜ 'ਚ ਖੜਿਆ ਨਹੀਂ ਜਾਂਦਾ।<br><br>(ਉਪਮਾਨ : ਸੱਜਣਾਂ / ਉਪਮੇਯ : ਕਵਿਤਾ / ਸਾਂਝਾ ਗੁਣ : ਸ਼ਾਂਤੀ/ਸਹਿਜਤਾ (ਕਵਿਤਾ ਵਿੱਚੋਂ ਲੁਪਤ ਹੈ ) / ਵਾਚਕ ਸ਼ਬਦ : ਵਰਗਿਆਂ ) |
| ਰੂਪਕ ਅਲੰਕਾਰ<br>(METAPHOR) | 'ਰੂਪਕ' ਤੋਂ ਭਾਵ ਹੈ 'ਰੂਪ ਦਾ ਆਰੋਪ' ਇੱਕ ਵਸਤੂ ਨੂੰ ਦੂਜੀ ਵਸਤੂ 'ਤੇ ਇਸ ਤਰ੍ਹਾਂ ਟਿਕਾਉਣਾ ਕਿ ਦੋਹਾਂ ਵਿੱਚ ਅੰਤਰ ਖ਼ਤਮ ਹੋ ਜਾਵੇ । ਇਸ ਅਲੰਕਾਰ ਵਿੱਚ ਤੁਲਨਾ ਅਤੇ ਤੁਲਨਾਉਣ ਵਾਲੀ ਵਸਤੂ ਇੱਕ ਦੂਜੇ ਵਿੱਚ ਅਭੇਦ ਹੋ ਜਾਂਦੀਆਂ ਹਨ । ਉਪਮਾ ਅਲੰਕਾਰ ਵਿੱਚ ਦੋਹਾਂ ਵਸਤੂਆਂ ਵਿੱਚ ਭੇਦਤਾ ਬਰਕਰਾਰ ਰਹਿੰਦੀ ਹੈ ਤੇ ਰੂਪਕ ਵਿੱਚ ਦੋਹਾਂ ਵਿਚਕਾਰ ਸਮਾਨਤਾ ਹੋ ਜਾਂਦੀ ਹੈ । ਜਿੱਥੇ ਉਪਮਾ ਦੇ ਚਾਰ ਤੱਤ ਹੁੰਦੇ ਹਨ ਉੱਥੇ ਰੂਪਕ ਵਿੱਚ ਅਭੇਦਤਾ ਹੋ ਜਾਣ ਕਰਕੇ ਤਿੰਨ ਤੱਤ ਰਹਿ ਜਾਂਦੇ ਹਨ, ਵਾਚਕ ਸ਼ਬਦ ਅਲੋਪ ਹੋ ਜਾਂਦਾ ਹੈ । | ਮੁੰਡਾ, ਰੋਹੀ ਦੀ ਕਿੱਕਰ ਦਾ ਜਾਤਰੂ<br>ਵਿਆਹ ਕੇ ਲੈ ਗਿਆ ਤੂਤ ਦੀ ਛਟੀ ।<br><br>ਚਿੱਟੇ ਦੰਦ ਮੋਤੀਆਂ ਦੇ ਦਾਣੇ<br>ਹੱਸਦੀ ਦੇ ਕਿਰ ਜਾਣਗੇ।<br><br>ਗਏ ਪੱਛਮ ਦੇ ਮੱਟ ਵਿੱਚ<br>ਰੰਗ ਹਜ਼ਾਰਾਂ ਘੁਲ ਵੇ। |
| ਦ੍ਰਿਸ਼ਟਾਂਤ ਅਲੰਕਾਰ<br>(EXAMPLIFICATION) | ਦ੍ਰਿਸ਼ਟਾਂਤ ਦਾ ਭਾਵ ਹੈ ਉਦਾਹਰਨ, ਮਿਸਾਲ ਜਾਂ ਨਮੂਨਾ । ਇਸ ਵਿੱਚ ਕਵੀ ਵੱਲੋਂ ਵਰਨਿਤ ਵਿਸ਼ਾ-ਵਸਤੂ ਸਪੱਸ਼ਟ | ਕੀਤੇ ਖ਼ਾਨਾਂ ਦੇ ਉਸ, ਏਦਾਂ ਡੱਕਰੇ।<br>ਜਿੰਦਾਂ ਈਦਾਂ ਨੂੰ ਝਟਕਾਈਏ ਬੱਕਰੇ। |

| | | |
|---|---|---|
| | ਕਰਨ ਲਈ ਕੋਈ ਹੋਰ ਮਿਲਦੀ-ਜੁਲਦੀ ਲੋਕਪ੍ਰਿਅ ਉਦਾਹਰਨ ਇਸ ਆਧਾਰ 'ਤੇ ਦਿੱਤੀ ਜਾਂਦੀ ਹੈ ਕਿ ਦੋਹਾਂ ਵਿੱਚ ਕੋਈ ਸਾਂਝ, ਸਮਾਨਤਾ ਜਾਂ ਬਰਾਬਰੀ ਦਾ ਭਾਵ ਪ੍ਰਗਟ ਹੋਵੇ । ਪ੍ਰੰਤੂ ਉਪਮਾ ਅਲੰਕਾਰ ਵਿੱਚ 'ਤੁਲਨਾ' ਹੁੰਦੀ ਹੈ ਜਿਸਦਾ ਆਧਾਰ ਕੋਈ ਸਾਂਝਾ ਗੁਣ ਹੁੰਦਾ ਹੈ । ਇਸ ਵਿੱਚ ਵੱਖਰੇ ਤੌਰ ਤੇ ਕੋਈ ਉਦਾਹਰਨ ਨਹੀਂ ਦਿੱਤੀ ਜਾਂਦੀ । ਦ੍ਰਿਸ਼ਟਾਂਤ ਅਲੰਕਾਰ ਵਿੱਚ 'ਉਦਾਹਰਨ' ਦਾ ਆਧਾਰ ਬਿੱਲਕੁਲ ਉਸੇ ਪ੍ਰਕਾਰ ਦੀ ਘਟਨਾ, ਪ੍ਰਵਚਨ, ਲੋਕ-ਰੂੜੀ ਹੁੰਦਾ ਹੈ । ਜਿਵੇਂ ਅਸੀਂ ਆਪਣੀ ਗੱਲ ਨੂੰ ਦ੍ਰਿੜਤਾ ਨਾਲ ਕਹਿਣ ਲਈ ਬਿੱਲਕੁਲ ਉਸ ਨਾਲ ਮਿਲਦੀ-ਜੁਲਦੀ ਉਦਾਹਰਨ ਦਿੰਦੇ ਹਾਂ । ਇਸ ਵਿੱਚ ਨਿਕਟਤਾ ਬਿੰਬ-ਪ੍ਰਤੀਬਿੰਬ ਵਰਗੀ ਹੁੰਦੀ ਹੈ । | ਝੰਡੇ ਨਿਕਲੇ ਕੂਚ ਦਾ ਹੁਕਮ ਹੋਇਆ,<br>ਚੜ੍ਹੇ ਸੂਰਮੇ ਸਿੰਘ ਦਲੇਰ ਮੀਆਂ ।<br>ਚੜ੍ਹੇ ਪੁੱਤ ਸਰਦਾਰਾਂ ਦੇ ਛੈਲ ਬਾਂਕੇ,<br>ਜਿਵੇਂ ਬੇਲਿਓਂ ਨਿਕਲਦੇ ਸ਼ੇਰ ਮੀਆਂ ।<br><br>ਕੰਮ ਕਰਦਿਆਂ ਕਰਦਿਆਂ ਭੁੱਸ ਭੈਂਦਾ,<br>ਮੂਰਖ ਆਦਮੀ ਹੁੰਦੇ ਸੁਜਾਨ ਵੇਖੇ ।<br>ਘੱਸ ਘੱਸ ਕੇ ਸੈਲ ਦੀ ਹਿਕੜੀ 'ਤੇ,<br>ਰੱਸੀ ਨਾਲ ਵੀ ਹੁੰਦੇ ਨਿਸ਼ਾਨ ਵੇਖੇ ।<br><br>ਸਤਿਗੁਰ ਨਾਨਕ ਪ੍ਰਗਟਿਆ<br>ਮਿਟੀ ਧੁੰਦ ਜਗ ਚਾਨਣ ਹੋਆ ।<br>ਜਿਉ ਕਰ ਸੂਰਜ ਨਿਕਲਿਆ<br>ਤਾਰੇ ਛਪੇ ਅੰਧੇਰ ਪਲੋਆ । |
| ਅਤਿਕਥਨੀ ਅਲੰਕਾਰ<br>(HYPERBOLE) | 'ਅਤਿਕਥਨੀ' ਦਾ ਭਾਵ ਹੈ ਕਿਸੇ ਕਥਨ (ਵਿਸ਼ਾ-ਵਸਤੂ) ਨੂੰ ਬਹੁਤ ਵਧਾ-ਚੜ੍ਹਾ (ਅਤਿ) ਕੇ ਬਿਆਨ ਕਰਨਾ । ਸੰਸਕ੍ਰਿਤ ਵਿੱਚ ਇਸਨੂੰ 'ਅਤਿਸ਼ਯੋਗਤੀ' ਅਤੇ ਉਰਦੂ-ਫ਼ਾਰਸੀ ਵਿੱਚ 'ਮੁਬਾਲਗਾ' ਕਹਿੰਦੇ ਹਨ । ਆਪਣੀ ਗੱਲ ਨੂੰ ਪ੍ਰਭਾਵਸ਼ਾਲੀ ਅਤੇ ਚਮਤਕਾਰੀ ਬਣਾਉਣ ਲਈ ਅਤਿਕਥਨੀ ਅਲੰਕਾਰ ਦੀ ਵਰਤੋਂ ਕੀਤੀ ਜਾਂਦੀ ਹੈ । | ਲਿਸ਼ਕਣ ਤੇਗਾਂ ਬਰਛੀਆਂ<br>ਸੂਰਜ ਨਦਰਿ ਨ ਪਾਇ ।<br><br>"ਨਾਜ਼ੁਕ ਪੈਰ ਮਲੂਕ ਸੱਸੀ ਦੇ ਮਹਿੰਦੀ ਨਾਲ ਸ਼ਿੰਗਾਰੇ ।<br>ਸੂਰਜ ਭੱਜ ਵੜਿਆ ਵਿਚ ਬਦਲੀਂ ਡਰਦਾ ਲਿਸ਼ਕ ਨਾ ਮਾਰੇ ।"<br><br>ਸਾਡਾ ਹਾਲ ਵੇਖ-ਵੇਖ ਕੇ ਅਕਾਸ਼ ਭੁੱਬਾਂ ਮਾਰੇ ।<br>ਕੇਰੇ ਅੱਥਰੂ ਹਵਾ ਨੇ, ਮੋਏ ਪਿੱਟ ਪਿੱਟ ਤਾਰੇ।<br><br>ਮੋਤੀ ਸਿਤਾਰੇ ਫੁੱਲ ਵੇ,<br>ਮੁੱਠੀ ਮੇਰੀ ਵਿੱਚ ਕੁੱਲ ਵੇ<br>ਪਰ ਬਿਨ ਤੇਰੇ ਕਿਸ ਮੁੱਲ ਵੇ । |

ਸਹਾਇਕ ਪੁਸਤਕਾਂ

ਭਾਰਤੀ ਕਾਵਿ ਸ਼ਾਸਤ੍ਰ, ਡਾ. ਪ੍ਰੇਮ ਪ੍ਰਕਾਸ਼ ਸਿੰਘ ਧਾਲੀਵਾਲ, ਮਦਾਨ ਪਬਲਿਕੇਸ਼ਨਜ, ਪਟਿਆਲਾ ।

ਭਾਰਤੀ ਕਾਵਿ ਸ਼ਾਸਤਰ, ਗੁਰਸ਼ਰਨ ਕੌਰ ਜੱਗੀ,ਆਰਸੀ ਪਬਲਿਸ਼ਰਜ਼, ਚਾਂਦਨੀ ਚੌਕ, ਦਿੱਲੀ ।

ਭਾਰਤੀ ਕਾਵਿ ਸ਼ਾਸਤਰ, ਪ੍ਰੋ. ਸੁਕਦੇਵ ਸ਼ਰਮਾ, ਪਬਲੀਕੇਸ਼ਨ ਬਿਊਰੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ ।

ਆਲੋਚਨਾ ਅਤੇ ਪੰਜਾਬੀ ਆਲੋਚਨਾ, ਰਾਜਿੰਦਰ ਸਿੰਘ ਸੇਖੋਂ, ਲਾਹੌਰ ਬੁੱਕਸ, ਲੁਧਿਆਣਾ ।

ਆਧੁਨਿਕ ਪੰਜਾਬੀ ਕਵਿਤਾ ਅਤੇ ਅਲੰਕਾਰ, ਡਾ. ਗੁਰਪ੍ਰੀਤ, ਲੋਕਗੀਤ ਪ੍ਰਕਾਸ਼ਨ, ਚੰਡੀਗੜ੍ਹ ।

ਵਿਸ਼ੇਸ਼ ਨੋਟ : ਅਲੰਕਾਰਾਂ ਦੀ ਜਾਣਕਾਰੀ ਲਈ ਇੰਟਰਨੈੱਟ (ਗੁੱਗਲ ਅਤੇ ਯੂ-ਟਿਊਬ) ਤੋਂ ਵੀ ਅਧਿਐਨ ਕੀਤਾ ਜਾ ਸਕਦਾ ਹੈ ।

# ਪੰਜਾਬੀ ਭਾਸ਼ਾ

## ਭਾਸ਼ਾ ਅਤੇ ਪੰਜਾਬੀ ਭਾਸ਼ਾ ਦੀ ਮੁੱਢਲੀ ਜਾਣਕਾਰੀ :

ਭਾਸ਼ਾ ਕਿਸੇ ਸਮਾਜ ਦੇ ਆਪ-ਹੁਦਰੇ ਜਾਂ ਪ੍ਰਸੰਗਿਕ ਉਚਾਰ ਪ੍ਰਤੀਕਾਂ ਦਾ ਇੱਕ ਅਜਿਹਾ ਸਿਸਟਮ ਹੁੰਦਾ ਹੈ,ਜੋ ਮਨੁੱਖੀ ਸੰਚਾਰ ਲਈ ਵਰਤਿਆ ਜਾਂਦਾ ਹੈ।ਸਧਾਰਨ ਅਰਥਾਂ ਵਿੱਚ ਬੋਲਚਾਲ ਦੀ ਪ੍ਰਣਾਲੀ ਰਾਹੀਂ ਮਨੁੱਖੀ ਹਾਵਾਂ-ਭਾਵਾਂ ਅਤੇ ਵਿਚਾਰਾਂ ਦਾ ਸੰਚਾਰ ਕਰਨ ਦੇ ਮਾਧਿਅਮ ਨੂੰ ਭਾਸ਼ਾ ਕਿਹਾ ਜਾਂਦਾ ਹੈ।ਭਾਸ਼ਾ ਸ਼ਬਦ,ਸੰਸਕ੍ਰਿਤ ਦੇ ਮੂਲ ਧਾਤੂ 'ਭਾਸ਼' ਤੋਂ ਬਣਿਆ,ਜਿਸਦਾ ਅਰਥ ਸੰਬੋਧਨ ਕਰਨਾ,ਬੋਲਣਾ ਜਾਂ ਕੁਝ ਕਹਿਣਾ ਹੈ।ਇਸ ਤਰਾਂ ਇਹ ਮਨੁੱਖੀ ਸੰਚਾਰ ਦੀ ਇੱਕ ਉਚਾਰਨੀ/ਮੌਖਿਕ ਪ੍ਰਕਿਰਿਆ ਹੈ।ਉਚਾਰ ਤੋਂ ਬਿਨਾ ਭਾਸ਼ਾ ਆਪਣਾ ਵਜੂਦ ਗ੍ਰਹਿਣ ਨਹੀਂ ਕਰਦੀ।ਹਰ ਸਮਾਜ ਜਾਂ ਵਿਸ਼ੇਸ਼ ਭੂ-ਖੰਡ ਦੀ ਆਪਣੀ ਵੱਖਰੀ ਭਾਸ਼ਾ ਹੁੰਦੀ ਹੈ।

ਪੰਜਾਬੀ ਭਾਸ਼ਾ ਦੇਸਾਂ ਅਤੇ ਵਿਦੇਸਾਂ ਵਿੱਚ ਵੱਸਦੇ ਸਮੂਹ ਪੰਜਾਬੀਆਂ ਦੀ ਭਾਸ਼ਾ ਹੈ।'ਪੰਜਾਬੀ' ਸ਼ਬਦ ਹੀ 'ਪੰਜਾਬ' ਤੋਂ ਬਣਿਆ,ਜਿਸਦਾ ਸਤਹੀ ਪੱਧਰ 'ਤੇ ਅਰਥ ਹੈ,ਪੰਜਾਬ ਦੀ ਭਾਸ਼ਾ।ਮੁੱਖ ਰੂਪ ਵਿੱਚ ਇਹ ਪੰਜਾਬੀ ਸਮਾਜ ਜਾਂ ਪੰਜਾਬ ਸੂਬੇ ਦੇ ਸਮੂਹ ਪੰਜਾਬੀਆਂ ਦੀ ਸਾਂਝੀ ਭਾਸ਼ਾ ਹੈ।ਇਸਦੇ ਇਤਿਹਾਸਕ ਪਿਛੋਕੜ ਅਨੁਸਾਰ ਜਿਉਂ ਜਿਉਂ ਪੰਜਾਬ ਦੀ ਵੰਡ ਹੋਈ,ਤਿਵੇਂ ਤਿਵੇਂ ਪੰਜਾਬੀ ਭਾਸ਼ਾ ਵੀ ਵੱਖ ਵੱਖ ਖਿੱਤਿਆਂ ਵਿੱਚ ਵੰਡੀ ਜਾਂਦੀ ਰਹੀ ਹੈ।1947 ਈ. ਦੀ ਭਾਰਤ-ਪਾਕਿਸਤਾਨ ਦੀ ਵੰਡ ਸਮੇਂ ਪੰਜਾਬ ਦੀ ਦੋ ਹਿੱਸਿਆਂ ਵਿੱਚ ਵੀ ਵੰਡ ਹੋ ਗਈ-ਭਾਰਤੀ ਪੰਜਾਬ ਅਤੇ ਪਾਕਿਸਤਾਨੀ ਪੰਜਾਬ।ਆਜ਼ਾਦੀ ਉਪਰੰਤ ਭਾਰਤ ਵਿੱਚ ਭਾਰਤੀ ਸੰਵਿਧਾਨ ਦੀ 8ਵੀਂ ਸੂਚੀ ਅਨੁਸਾਰ ਪੰਜਾਬੀ ਭਾਰਤ ਦੀਆਂ 22 ਭਾਸ਼ਾਵਾਂ ਵਿੱਚ ਸ਼ਾਮਿਲ ਕੀਤੀ ਗਈ। 1 ਨਵੰਬਰ,1956 ਈ. ਨੂੰ ਦੇਸੀ ਪੈਪਸੂ ਰਿਆਸਤਾਂ (ਪਟਿਆਲਾ,ਨਾਭਾ,ਕਪੂਰਥਲਾ,ਫ਼ਰੀਦਕੋਟ,ਮਲੇਰਕੋਟਲਾ,ਜੀਂਦ,ਕਲਸੀਆਂ,ਨਾਲਾਗੜ੍ਹ) ਨੂੰ ਵੀ ਪੰਜਾਬ ਵਿੱਚ ਸ਼ਾਮਿਲ ਕਰ ਦਿੱਤਾ ਗਿਆ। 01 ਨਵੰਬਰ,1966 ਈ. ਨੂੰ ਪੰਜਾਬ ਪੁਨਰਗਠਨ ਐਕਟ,1966 ਅਧੀਨ ਪੰਜਾਬ ਸੂਬੇ ਵਿੱਚੋਂ ਹਰਿਆਣਾ ਅਤੇ ਹਿਮਾਚਲ ਪ੍ਰਦੇਸ ਨੂੰ ਅਲੱਗ ਕਰਕੇ ਵੱਖਰੇ ਸੂਬੇ ਬਣਾ ਦਿੱਤੇ ਗਏ।'ਪੰਜਾਬ ਆਫ਼ੀਸ਼ੀਅਲ ਲੈਂਗੁਏਜ਼ ਐਕਟ,1967' ਅਨੁਸਾਰ 29 ਦਸੰਬਰ,1967 ਈ. ਨੂੰ ਮੌਜੂਦਾ ਪੰਜਾਬੀ ਬੋਲਦੇ ਸੂਬੇ ਵਿੱਚ ਪੰਜਾਬੀ ਭਾਸ਼ਾ ਨੂੰ ਰਾਜ ਭਾਸ਼ਾ ਦੇ ਤੌਰ ਤੇ ਮਾਨਤਾ ਦਿੱਤੀ ਗਈ।ਇਸ ਐਕਟ ਅਨੁਸਾਰ ਪੰਜਾਬ ਰਾਜ ਵਿੱਚ ਪੰਜਾਬੀ ਭਾਸ਼ਾ ਦੇ ਦਫ਼ਤਰੀ ਤੌਰ 'ਤੇ ਲਿਖਤੀ ਰੂਪ ਲਈ ਗੁਰਮੁਖੀ ਲਿਪੀ ਨੂੰ ਮਾਨਤਾ ਦਿੱਤੀ ਗਈ।05 ਨਵੰਬਰ,2008 ਈ. ਦੇ ਪੰਜਾਬ ਸਰਕਾਰ ਦੇ 'ਪੰਜਾਬ ਆਫ਼ੀਸ਼ੀਅਲ ਲੈਂਗੁਏਜ਼ (ਅਮੈਂਡਮੈਂਟ) ਐਕਟ,2008' ਅਨੁਸਾਰ ਇਹ ਯਕੀਨੀ ਬਣਾਇਆ ਗਿਆ ਕਿ ਪੰਜਾਬ ਰਾਜ ਦੀਆਂ ਸਾਰੀਆਂ ਅਦਾਲਤਾਂ,ਦਫ਼ਤਰਾਂ,ਬੋਰਡਾਂ,ਕਾਪੋਰੇਸ਼ਨਾਂ,ਸਥਾਨਿਕ ਸਰਕਾਰਾਂ(ਲੋਕਲ ਬਾਡੀਜ਼),ਰਾਜ ਤੇ ਲੋਕ-ਅਦਾਰਿਆਂ,ਸਕੂਲਾਂ,ਕਾਲਜਾਂ ਅਤੇ ਯੂਨੀਵਰਸਿਟੀਆਂ ਵਿੱਚ ਸਾਰਾ ਕੰਮ ਪੰਜਾਬੀ ਭਾਸ਼ਾ ਵਿੱਚ ਕੀਤਾ ਜਾਵੇਗਾ।ਪੰਜਾਬੀ ਭਾਸ਼ਾ ਨਾਲ ਸੰਬੰਧਿਤ ਇਸ ਐਕਟ ਨੂੰ ਲਾਗੂ ਕਰਨ ਲਈ ਰਾਜ ਅਤੇ ਜ਼ਿਲ੍ਹਾ ਪੱਧਰ 'ਤੇ ਮੁਆਇਨਾ ਕਮੇਟੀਆਂ ਦਾ ਗਠਨ ਕਰਨ ਦੀ ਰੂਪ-ਰੇਖਾ ਦੇ ਕੇ ਨਾਮਜਦ ਅਧਿਕਾਰੀ/ਕਮੇਟੀ ਨੂੰ 'ਪੰਜਾਬ ਸਿਵਲ ਸੇਵਾਵਾਂ(ਸਜ਼ਾ ਤੇ ਅਪੀਲ)-1970 ਅਨੁਸਾਰ ਵਿਸ਼ਾ-ਅੰਕਿਤ ਐਕਟ ਦੀ ਪਾਲਣਾ

ਨਾ ਕਰਨ ਵਾਲਿਆਂ ਵਿਰੁੱਧ ਅਨੁਸ਼ਾਸਨੀ ਕਾਰਵਾਈ ਦੇ ਅਧਿਕਾਰ ਵੀ ਦਿੱਤੇ ਗਏ।ਇਹ ਪੰਜਾਬੀ ਭਾਸ਼ਾ ਦੀ ਪੰਜਾਬ ਰਾਜ ਵਿੱਚ ਸਰਕਾਰੀ ਮਾਨਤਾ ਦੀ ਇੱਕ ਅਹਿਮ ਪ੍ਰਾਪਤੀ ਰਹੀ।ਇਸ ਨਾਲ ਪੰਜਾਬ ਰਾਜ ਵਿੱਚ ਸਾਰਾ ਦਫ਼ਤਰੀ ਅਤੇ ਸਰਕਾਰੀ ਕੰਮ-ਕਾਜ ਪੰਜਾਬੀ ਭਾਸ਼ਾ ਵਿੱਚ ਹੋਣਾਂ ਲਾਜ਼ਮੀਂ ਹੈ।ਅਜੋਕੇ ਦੌਰ ਵਿੱਚ ਪੰਜਾਬ ਦੇ ਕਿਸੇ ਵੀ ਵਿਭਾਗ ਵਿੱਚ ਸਰਕਾਰੀ ਨੌਕਰੀ ਪ੍ਰਾਪਤ ਕਰਨ ਲਈ ਦਸਵੀਂ ਜਮਾਤ ਤਕ ਪੰਜਾਬੀ ਵਿਸ਼ੇ ਦੀ ਪੜ੍ਹਾਈ ਵੀ ਇਸੇ ਕਾਰਨ ਲਾਜ਼ਮੀਂ ਕੀਤੀ ਗਈ ਹੈ।

**ਪੰਜਾਬੀ ਭਾਸ਼ਾ ਦਾ ਖੇਤਰ/ਦਾਇਰਾ:**

ਵਰਤਮਾਨ ਸਮੇਂ ਵਿੱਚ ਪੰਜਾਬੀ ਭਾਸ਼ਾ ਦਾ ਦਾਇਰਾ ਦਿਨ-ਬ-ਦਿਨ ਵਿਸਤ੍ਰਿਤ ਹੋ ਰਿਹਾ ਹੈ।ਪੰਜਾਬ, ਪੰਜਾਬੀ ਭਾਸ਼ਾ ਦਾ ਮੁੱਖ ਖਿੱਤਾ ਹੈ ਅਤੇ ਇਸ ਰਾਜ ਦੀ ਇਹ ਪਹਿਲੇ ਦਰਜੇ ਦੀ ਸਰਕਾਰੀ/ਦਫ਼ਤਰੀ/ਰਾਜ ਭਾਸ਼ਾ ਹੈ।ਪੰਜਾਬ ਦੇ ਸਾਰੇ ਜ਼ਿਲ੍ਹਿਆਂ ਵਿੱਚ ਪੰਜਾਬੀ ਭਾਸ਼ਾ ਬੋਲੀ ਜਾ ਰਹੀ ਹੈ।ਇਹ ਪੰਜਾਬੀਆਂ ਦੀ ਮਾਂ-ਬੋਲੀ ਹੈ।ਪੰਜਾਬ ਤੋਂ ਇਲਾਵਾ ਭਾਰਤ ਦੇ ਹੋਰ ਸੂਬਿਆਂ/ਸੰਘੀ ਖੇਤਰਾਂ,ਜਿਵੇਂ ਹਰਿਆਣਾ,ਹਿਮਾਚਲ ਪ੍ਰਦੇਸ,ਦਿੱਲੀ,ਚੰਡੀਗੜ੍ਹ,ਮਹਾਂਰਾਸ਼ਟਰ,ਕਲਕੱਤਾ,ਅਸਾਮ,ਜੰਮੂ ਤੇ ਕਸ਼ਮੀਰ, ਰਾਜਸਥਾਨ, ਗੁਜਰਾਤ,ਬਿਹਾਰ ਆਦਿ ਵਿੱਚ ਪੰਜਾਬੀ ਬੋਲੀ ਜਾਂਦੀ ਹੈ।ਦਿੱਲੀ ਅਤੇ ਹਰਿਆਣਾ ਸੂਬਿਆਂ ਵਿੱਚ ਪੰਜਾਬੀ ਭਾਸ਼ਾ ਦੂਜੇ ਦਰਜੇ ਦੀ ਦਫ਼ਤਰੀ/ਸਰਕਾਰੀ ਭਾਸ਼ਾ ਹੈ,ਜਦੋਂ ਕਿ ਹਿਮਾਚਲ ਪ੍ਰਦੇਸ ਵਿੱਚ ਇਹ ਤੀਸਰੇ ਦਰਜੇ ਦੀ ਸਰਕਾਰੀ ਭਾਸ਼ਾ ਹੈ।ਭਾਰਤ ਤੋਂ ਬਾਹਰ ਦੇ ਮੁਲਕ ਕਨੇਡਾ ਵਿੱਚ ਪੰਜਾਬੀ ਭਾਸ਼ਾ ਉੱਥੋਂ ਦੀ ਤੀਜੇ ਦਰਜੇ ( ਅੰਗਰੇਜ਼ੀ ਅਤੇ ਫਰੈਂਚ ਤੋਂ ਬਾਅਦ) ਦੀ ਹਰਮਨ-ਪਿਆਰੀ ਭਾਸ਼ਾ ਹੈ।ਕਨੇਡਾ,ਅਮਰੀਕਾ, ਜਰਮਨੀ,ਆਸਟਰੇਲੀਆ, ਦੁਬਈ,ਪਾਕਿਸਤਾਨ, ਅਫ਼ਗਾਨਿਸਤਾਨ, ਇੰਗਲੈਂਡ, ਰੂਸ,ਬਹਿਰੀਨ, ਅਫ਼ਰੀਕਾ,ਫ਼ਰਾਂਸ, ਇਟਲੀ,ਜਪਾਨ,ਕੀਨੀਆ,ਕੁਵੈਤ,ਹਾਂਗਕਾਂਗ,ਸਾਊਦੀ ਅਰਬ, ਸਿੰਘਾਪੁਰ,ਥਾਈਲੈਂਡ,ਅਫ਼ਰੀਕਾ ਆਦਿ ਮੁਲਕਾਂ ਵਿੱਚ ਵੀ ਪੰਜਾਬੀ ਭਾਸ਼ਾ ਘੱਟ ਜਾਂ ਵੱਧ ਮਾਤਰਾ ਵਿੱਚ ਉੱਥੋਂ ਦੇ ਭਾਸ਼ਾਈ ਸੰਚਾਰ ਦਾ ਮਾਧਿਅਮ ਹੈ।ਵਿਸ਼ਵ ਵਿੱਚ ਸਭ ਤੋਂ ਵੱਧ ਪੰਜਾਬੀ ਬੋਲਣ ਵਾਲਿਆਂ ਦੀ ਗਿਣਤੀ ਪਾਕਿਸਤਾਨ ਵਿੱਚ ਹੈ।ਪਾਕਿਸਤਾਨ ਵਿੱਚ 7 ਕਰੋੜ ਤੋਂ ਵੱਧ ਲੋਕ ਪੰਜਾਬੀ ਬੋਲਦੇ ਹਨ,ਜਦੋਂ ਕਿ ਭਾਰਤ ਵਿੱਚ ਪੰਜਾਬੀ ਭਾਸ਼ਾ ਬੋਲਣ ਵਾਲਿਆਂ ਦੀ ਗਿਣਤੀ 4 ਕਰੋੜ ਤੋਂ ਵੱਧ ਨਹੀਂ ਹੈ।ਇਹ ਵੀ ਕਿਹਾ ਜਾ ਸਕਦਾ ਹੈ ਕਿ ਦੇਸ-ਵਿਦੇਸ ਵਿੱਚ ਜਿੱਥੇ ਵੀ ਪੰਜਾਬੀ ਵੱਸਿਆ ਹੈ,ਉੱਥੇ ਕਿਸੇ ਨਾ ਕਿਸੇ ਰੂਪ ਵਿੱਚ ਪੰਜਾਬੀ ਭਾਸ਼ਾ ਬੋਲੀ ਜਾਂਦੀ ਹੈ।

ਅਜੋਕੇ ਦੌਰ ਵਿੱਚ ਪੰਜਾਬੀ ਭਾਸ਼ਾ ਵਿਸ਼ਵ ਦੀ ਕਿਸੇ ਵੀ ਭਾਸ਼ਾ ਨਾਲੋਂ ਘੱਟ ਨਹੀਂ ਹੈ।ਇਹ ਬ੍ਰਹਿਮੰਡ ਦੇ ਹਰ ਵਰਤਾਰੇ ਨੂੰ ਆਪਣੇ ਸੰਚਾਰ ਦਾ ਆਧਾਰ ਬਣਾਉਣ ਦੇ ਸਮਰੱਥ ਹੈ।ਸੰਖੇਪ ਵਿੱਚ ਕਿਹਾ ਜਾ ਸਕਦਾ ਹੈ ਕਿ ਜਿਉਂ ਜਿਉਂ ਪੰਜਾਬੀ ਵਿਸ਼ਵ ਦੇ ਵੱਖ ਵੱਖ ਕੋਨਿਆਂ ਵਿੱਚ ਵੱਸਦੇ ਜਾ ਰਹੇ ਹਨ,ਤਿਉਂ ਤਿਉਂ ਪੰਜਾਬੀ ਭਾਸ਼ਾ ਵਿਸ਼ਵ ਦੇ ਹੋਰਨਾਂ ਖੇਤਰਾਂ ਵਿੱਚ ਵੀ ਫ਼ੈਲਦੀ ਜਾ ਰਹੀ ਹੈ।ਇਸਦਾ ਆਪਣਾ ਅਮੀਰ ਅਤੇ ਸੁਤੰਤਰ ਸਾਹਿਤਕ ਵਿਰਸਾ ਹੈ।

**ਪੰਜਾਬੀ ਭਾਸ਼ਾ ਦਾ ਸੰਖੇਪ ਇਤਿਹਾਸ:**

ਪੰਜਾਬੀ ਭਾਸ਼ਾ ਦਾ ਇਤਿਹਾਸ ਅੱਜ ਤੋਂ ਕਰੀਬ ਚਾਰ ਹਜ਼ਾਰ ਸਾਲ ਤੋਂ ਵੀ ਵੱਧ ਪ੍ਰਾਚੀਨ ਆਰੀਆ ਲੋਕਾਂ ਦੀ ਵੈਦਿਕ-ਸੰਸਕ੍ਰਿਤ ਭਾਸ਼ਾ ਨਾਲ ਜੁੜਿਆ ਹੋਇਆ ਹੈ।ਇਹ ਸਪੱਸ਼ਟ ਹੈ ਕਿ ਪੰਜਾਬੀ ਭਾਸ਼ਾ ਦਾ ਜਨਮ ਪ੍ਰਾਚੀਨ ਵੈਦਿਕ-

ਸੰਸਕ੍ਰਿਤ ਵਿੱਚੋਂ ਹੋਇਆ।ਵੈਦਿਕ ਪ੍ਰਾਚੀਨ ਵੇਦਾਂ ਦੀ ਸਾਹਿਤਕ ਅਤੇ ਆਮ ਬੋਲਚਾਲ ਦੀ ਭਾਸ਼ਾ ਸੀ,ਜਦੋਂ ਕਿ ਸੰਸਕ੍ਰਿਤ ਵੈਦਿਕ ਭਾਸ਼ਾ ਦਾ ਹੀ ਸੋਧਿਆ,ਸੁਆਰਿਆ ਅਤੇ ਨੇਮਬੱਧ ਭਾਸ਼ਾਈ ਰੂਪ ਸੀ।ਉਸ ਸਮੇਂ ਦੇ ਵਿਦਵਾਨ ਪਾਣਿਨੀ ਨੇ 'ਅਸ਼ਟ ਅਧਿਆਇ' ਨਾਂ ਦੀ ਵਿਆਕਰਨ ਰਾਹੀਂ ਸੰਸਕ੍ਰਿਤ ਭਾਸ਼ਾ ਨੂੰ ਸੂਤਰਬੱਧ ਕੀਤਾ।ਤਤਕਾਲੀ ਵਿਆਕਰਨਕਾਰਾਂ ਨੇ ਜਿਵੇਂ ਜਿਵੇਂ ਉਸ ਸਮੇਂ ਭਾਸ਼ਾ ਨੂੰ ਨਿਯਮਬੱਧ ਕਰਨਾ ਸ਼ੁਰੂ ਕੀਤਾ,ਤਿਉਂ ਤਿਉਂ ਉਸ ਵਿੱਚੋਂ ਸੁਭਾਵਿਕ ਰੂਪ ਵਿੱਚ ਹੋਰ ਅਨੇਕਾਂ ਭਾਸ਼ਾਵਾਂ ਨੇ ਜਨਮ ਲਿਆ।ਇਸਦਾ ਕਾਰਨ ਇਹ ਸੀ ਕਿ ਤਤਕਾਲੀ ਲੋਕਾਂ ਵੱਲੋਂ ਉਹਨਾਂ ਜਟਿਲ ਭਾਸ਼ਾਈ ਨੇਮਾਂ ਨੂੰ ਆਪਣੇ ਆਮ ਬੋਲਚਾਲ ਵਿੱਚ ਸਮਝਣਾ ਅਤੇ ਵਰਤਣਾ ਔਖਾ ਸੀ।ਸਮੇਂ ਦੇ ਵਹਾਅ ਵਿੱਚ ਉਸ ਸਮੇਂ ਦੇ ਲੋਕਾਂ ਨੇ ਆਪਣੇ ਸੁਭਾਵਿਕ ਰੂਪ ਵਿੱਚ ਬਿਨਾ ਕਿਸੇ ਉਚੇਚੇ ਨੇਮ-ਵਿਧਾਨ ਦੇ ਆਪਣੇ ਆਮ ਬੋਲਚਾਲ ਵਿੱਚ ਸੰਚਾਰ ਕਰਨਾ ਜਾਰੀ ਰੱਖਿਆ,ਜਿਸ ਵਿੱਚੋਂ ਪ੍ਰਕਿਰਤਕ ਭਾਸ਼ਾਵਾਂ (ਬਿਨਾ ਕਿਸੇ ਨੇਮ-ਵਿਧਾਨ ਦੇ ਉਚੇਚ ਤੋਂ ਕੁਦਰਤੀ ਰੂਪ ਵਿੱਚ ਬੋਲੀਆਂ ਜਾਣ ਵਾਲੀਆਂ ਭਾਸ਼ਾਵਾਂ) ਦਾ ਦੌਰ ਆਰੰਭ ਹੋਇਆ।ਸ਼ੌਰਸ਼ੈਨੀ,ਮਾਗਧੀ,ਅਰਧ-ਮਾਗਧੀ,ਮਹਾਂਰਾਸ਼ਟਰੀ ਅਤੇ ਪੈਸ਼ਾਚੀ ਉਸ ਦੌਰ ਦੀਆਂ ਅਹਿਮ ਪ੍ਰਕਿਰਤਕ ਭਾਸ਼ਾਵਾਂ ਸਨ।ਵਿਆਕਰਨ ਸ਼ਾਸਤਰੀਆਂ ਨੇ ਜਦੋਂ ਪ੍ਰਕਿਰਤਕ ਭਾਸ਼ਾਵਾਂ ਨੂੰ ਵੀ ਨੇਮਬੱਧ ਕਰਕੇ ਮਿਆਰੀ ਰੂਪ ਦੇਣ ਦਾ ਪਰਿਆਸ ਕੀਤਾ,ਤਾਂ ਉਸ ਵਿੱਚੋਂ ਵੀ ਅੱਗੇ ਅਪਭ੍ਰਸ਼ੀ ਭਾਸ਼ਾਵਾਂ (ਪ੍ਰਕਿਰਤਕ ਭਾਸ਼ਾਵਾਂ ਦੇ ਵਿਆਕਰਨਕ ਨੇਮਾਂ ਦੀ ਬੰਧਿਸ਼ ਤੋਂ ਮੁਕਤ ਭ੍ਰਸ਼ਟ,ਨੇਮਾਂ ਦੇ ਰਾਹ ਤੋਂ ਭਟਕੀ ਜਾਂ ਭਿੱਟੀ ਹੋਈ ਭਾਸ਼ਾ) ਨੇ ਜਨਮ ਲਿਆ।ਇਹਨਾਂ ਵਿੱਚੋਂ ਕਰਮਵਾਰ ਸ਼ੌਰਸ਼ੈਨੀ ਚੋਂ ਸ਼ੌਰਸ਼ੈਨੀ ਅਪਭ੍ਰੰਸ਼,ਮਾਗਧੀ ਚੋਂ ਮਾਗਧੀ ਅਪਭ੍ਰੰਸ਼,ਅਰਧ-ਮਾਗਧੀ ਚੋਂ ਅਰਧ-ਮਾਗਧੀ ਅਪਭ੍ਰੰਸ਼,ਮਹਾਂਰਾਸ਼ਟਰੀ ਚੋਂ ਮਹਾਂਰਾਸ਼ਟਰੀ ਅਪਭ੍ਰੰਸ਼ ਅਤੇ ਪੈਸ਼ਾਚੀ ਚੋਂ ਪੈਸ਼ਾਚੀ ਅਪਭ੍ਰੰਸ਼ ਦਾ ਨਿਕਾਸ ਹੋਇਆ।ਕਿਸੇ ਵੀ ਭਾਸ਼ਾ ਵਿੱਚ ਉਚਾਰਨ ਦੀ ਪੱਧਰ 'ਤੇ ਸਖ਼ਤ ਸੀਮਾਂਵਾਂ ਦੀ ਬੰਦਿਸ਼ (ਕੱਟੜਤਾ) ਲਗਾਉਣ ਨਾਲ ਉਸਦਾ ਵਿਕਾਸ ਰੁਕ ਜਾਂਦਾ ਹੈ।ਉਚਾਰਨ ਦੀ ਪੱਧਰ 'ਤੇ (ਮੌਖਿਕ ਰੂਪ ਵਿੱਚ) ਭਾਸ਼ਾ/ਬੋਲੀ ਵਿੱਚ ਜਿੰਨੀ ਲਚਕਤਾ ਹੋਵੇਗੀ,ਉਸਦੇ ਵਿਕਾਸ ਦੀਆਂ ਸੰਭਾਵਨਾਵਾਂ ਵੀ ਵੱਧ ਹੋਣਗੀਆਂ।ਇਸੇ ਕਾਰਨ ਸੰਸਕ੍ਰਿਤ ਭਾਸ਼ਾ ਨਾਲੋਂ ਹੋਰਨਾਂ ਭਾਸ਼ਾਵਾਂ ਦਾ ਪਾਸਾਰ ਵਧੇਰੇ ਹੋਇਆ।ਭਾਸ਼ਾਵਾਂ ਦੇ ਇਸੇ ਇਤਿਹਾਸਕ ਪਾਸਾਰ ਵਿੱਚ ਤਤਕਾਲੀ ਪੰਜਾਬ ਦੇ ਖੇਤਰ ਵਿੱਚ ਪੈਸ਼ਾਚੀ ਅਪਭ੍ਰੰਸ਼,ਸ਼ੌਰਸ਼ੈਨੀ ਅਪਭ੍ਰੰਸ਼,ਕੈਕਈ ਅਪਭ੍ਰੰਸ਼ ਅਤੇ ਟੱਕੀ ਅਪਭ੍ਰੰਸ਼ ਦਾ ਜਨਮ ਹੋਇਆ।ਭਾਸ਼ਾ ਵਿਗਿਆਨੀਆਂ ਦੀ ਇਤਿਹਾਸਕ ਖੋਜ ਨੇ ਇਹ ਪ੍ਰਮਾਣਿਤ ਕੀਤਾ ਹੈ ਕਿ ਪੰਜਾਬੀ ਭਾਸ਼ਾ ਦਾ ਜਨਮ ਪੈਸ਼ਾਚੀ ਅਤੇ ਸ਼ੌਰਸ਼ੈਨੀ ਅਪਭ੍ਰੰਸ਼ੀ ਭਾਸ਼ਾ ਦੇ ਪ੍ਰਭਾਵ ਵਾਲੀਆਂ ਕੈਕਈ (ਕੈਕੇਯ,ਅਜੋਕਾ ਪੱਛਮੀਂ ਪੰਜਾਬ) ਅਪਭ੍ਰੰਸ਼ ਅਤੇ ਟੱਕੀ (ਟੱਕ,ਅਜੋਕਾ ਪੂਰਬੀ ਪੰਜਾਬ) ਅਪਭ੍ਰੰਸ਼ ਵਿੱਚੋਂ ਹੀ ਅਜੋਕੀ ਪੰਜਾਬੀ ਭਾਸ਼ਾ ਦਾ ਜਨਮ ਹੋਇਆ।

ਨਾਥ ਜੋਗੀਆਂ (ਜਲੰਧਰ ਨਾਥ,ਗੋਰਖ ਨਾਥ,ਚਰਪਟ ਨਾਥ,ਚੌਰੰਗੀ ਨਾਥ ਆਦਿ) ਦੀਆਂ ਦਸਵੀਂ-ਗਿਆਰਵੀਂ ਸਦੀ ਵਿੱਚ ਰਚੀਆਂ ਰਚਨਾਵਾਂ ਵਿੱਚੋਂ ਪੰਜਾਬੀ ਭਾਸ਼ਾ ਦਾ ਅਪਭ੍ਰੰਸ਼ੀ ਪ੍ਰਭਾਵ ਵਾਲਾ ਸਹੀ ਮੁਹਾਂਦਰਾ ਸਾਹਮਣੇ ਆਇਆ।ਬਾਰ੍ਹਵੀਂ-ਤੇਰ੍ਹਵੀਂ ਸਦੀ ਵਿੱਚ ਬਾਬਾ ਸ਼ੇਖ਼ ਫ਼ਰੀਦ ਦੀ ਰਚਨਾਂ ਵਿੱਚੋਂ ਪੰਜਾਬੀ ਭਾਸ਼ਾ ਦਾ ਅਜੋਕੇ ਮੁਹਾਂਦਰੇ ਵਾਲਾ ਪ੍ਰਮਾਣਿਕ ਰੂਪ ਸਾਹਮਣੇ ਆਇਆ।ਇਸੇ ਕਾਰਨ ਬਾਬਾ ਸ਼ੇਖ਼ ਫ਼ਰੀਦ ਨੂੰ ਪੰਜਾਬੀ ਭਾਸ਼ਾ ਦਾ ਪਿਤਾਮਾ ਵੀ ਕਿਹਾ ਜਾਂਦਾ ਹੈ।ਵੱਖ ਵੱਖ ਇਤਿਹਾਸਕ ਪਾੜਾਵਾਂ ਦੇ ਵਿਕਾਸ ਵਿੱਚੋਂ ਪੰਜਾਬੀ ਭਾਸ਼ਾ ਵਿੱਚ ਸੂਫ਼ੀ-ਕਾਵਿ,ਕਿੱਸਾ-ਕਾਵਿ,ਗੁਰਮਤਿ-ਕਾਵਿ,ਬੀਰ-

ਕਾਵਿ,ਆਧੁਨਿਕ-ਕਾਵਿ,ਵਾਰਤਕ ਸਾਹਿਤ,ਗਲਪ-ਸਾਹਿਤ ਅਤੇ ਮੰਚੀ-ਸਾਹਿਤ (ਨਾਟਕ ਕਲਾ) ਰਚਿਆ ਗਿਆ।ਆਧੁਨਿਕ ਯੁੱਗ ਵਿੱਚ ਪੰਜਾਬੀ ਭਾਸ਼ਾ ਨੂੰ ਟਕਸਾਲੀ ਅਤੇ ਰਾਜ ਭਾਸ਼ਾ ਹੋਣ ਦਾ ਮਾਣ ਪ੍ਰਾਪਤ ਹੈ।

## ਪੰਜਾਬੀ ਭਾਸ਼ਾ ਦੀ ਬਣਤਰ:

ਪੰਜਾਬੀ ਭਾਸ਼ਾ ਦੀ ਬਣਤਰ ਵਿੱਚ ਹੇਠ ਲਿਖੀਆਂ 5 ਬੁਨਿਆਦੀ ਭਾਸ਼ਾਈ ਇਕਾਈਆਂ ਹਨ:




## 1.ਧੁਨੀ :

ਧੁਨੀ ਪੰਜਾਬੀ ਭਾਸ਼ਾ ਦੀ ਮੁੱਢਲੀ ਇਕਾਈ ਹੈ।'ਧੁਨੀ' ਸੰਸਕ੍ਰਿਤ ਭਾਸ਼ਾ ਦੇ ਸ਼ਬਦ 'ਧਵਨਿ' ਤੋਂ ਬਣਿਆ ਹੈ,ਜਿਸਦਾ ਅਰਥ ਹੈ ਛੋਟੀ ਤੋਂ ਛੋਟੀ ਆਵਾਜ਼।ਅੰਗਰੇਜ਼ੀ ਭਾਸ਼ਾ ਵਿੱਚ ਇਸ ਲਈ phone/Sound ਸ਼ਬਦ ਵਰਤਿਆ ਜਾਂਦਾ ਹੈ।ਧੁਨੀ ਭਾਸ਼ਾ ਦੀ ਛੋਟੀ ਤੋਂ ਛੋਟੀ ਮਨੁੱਖੀ ਗਲੇ/ਮੂੰਹ 'ਚੋਂ ਨਿਕਲੀ ਆਵਾਜ਼ ਨਾਲ ਸੰਬੰਧਿਤ ਵਿਆਕਰਨਕ ਇਕਾਈ ਹੈ ।ਭਾਸ਼ਾ ਵਿੱਚ ਬੋਲਚਾਲ ਰਾਹੀਂ ਸੰਚਾਰ ਦੀ ਪ੍ਰਕਿਰਿਆ ਬੁਨਿਆਦੀ ਇਕਾਈ ਧੁਨੀ ਕਰਕੇ ਹੀ ਸਫ਼ਲ ਹੁੰਦੀ ਹੈ।ਇਹ ਆਪਣੇ ਆਪ ਵਿੱਚ ਸੁਤੰਤਰ ਰੂਪ 'ਚ ਅਰਥ ਸਪੱਸ਼ਟ ਕਰਨ ਦੇ ਸਮਰੱਥ ਨਹੀਂ ਹੁੰਦੀ।ਪੰਜਾਬੀ ਭਾਸ਼ਾ ਦੀਆਂ ਧੁਨੀਆਂ ਦੇ ਦੋ ਮੁੱਖ ਵਰਗ ਹਨ:

**(ੳ) ਖੰਡੀ ਧੁਨੀਆਂ :**

ਪੰਜਾਬੀ ਭਾਸ਼ਾ ਦੀਆਂ ਅਜਿਹੀਆਂ ਧੁਨੀਆਂ,ਜਿੰਨਾਂ ਨੂੰ ਭੌਤਿਕ ਰੂਪ ਵਿੱਚ ਛੋਟੇ ਤੋਂ ਛੋਟੇ ਹਿੱਸਿਆਂ ਵਿੱਚ ਵੰਡਿਆ (ਖੰਡ ਖੰਡ ਕੀਤਾ) ਜਾ ਸਕਦਾ ਹੈ ਅਤੇ ਸੁਤੰਤਰ ਰੂਪ ਵਿੱਚ ਉਚਾਰਿਆ ਜਾ ਸਕਦਾ ਹੈ , ਉਹਨਾਂ ਨੂੰ ਖੰਡੀ ਧੁਨੀਆਂ ਕਿਹਾ ਜਾਂਦਾ ਹੈ।ਉਦਾਹਰਨ ਵਜੋਂ 'ਕ', 'ਅ', 'ਲ਼' ਆਦਿ।ਪੰਜਾਬੀ ਭਾਸ਼ਾ ਦੀਆਂ ਖੰਡੀ ਧੁਨੀਆਂ ਨੂੰ ਅੱਗੋਂ ਦੋ ਵਰਗਾਂ ਵਿੱਚ ਵੰਡਿਆ ਜਾ ਸਕਦਾ ਹੈ:

**1.ਸਵਰ ਧੁਨੀਆਂ :**

ਪੰਜਾਬੀ ਭਾਸ਼ਾ ਦੀਆਂ ਉਹ ਧੁਨੀਆਂ,ਜਿਨ੍ਹਾਂ ਦੇ ਉਚਾਰਨ ਸਮੇਂ ਫ਼ੇਫੜਿਆਂ ਵਿੱਚੋਂ ਆਉਂਦੀ ਪੌਣਧਾਰਾ ਵਿੱਚ ਮਨੁੱਖੀ ਉਚਾਰਨ ਅੰਗਾਂ ਰਾਹੀਂ ਕੋਈ ਵੀ ਰੁਕਾਵਟ ਨਹੀਂ ਪੈਂਦੀ , ਉਹਨਾਂ ਨੂੰ ਸਵਰ ਧੁਨੀਆਂ ਕਿਹਾ ਜਾਂਦਾ ਹੈ।ਇਹਨਾਂ ਦੀ ਗਿਣਤੀ 10 ਹੈ:

ਅ, ਆ, ਇ, ਈ, ੳ, ਊ, ਏ, ਐ, ਓ, ਔ

2.ਵਿਅੰਜਨ ਧੁਨੀਆਂ:

ਪੰਜਾਬੀ ਭਾਸ਼ਾ ਦੀਆਂ ਉਹ ਧੁਨੀਆਂ,ਜਿੰਨ੍ਹਾਂ ਦੇ ਉਚਾਰਨ ਸਮੇਂ ਫ਼ੇਫ਼ੜਿਆਂ ਵਿੱਚੋਂ ਆਉਂਦੀ ਪੌਣਧਾਰਾ ਵਿੱਚ ਮਨੁੱਖੀ ਉਚਾਰਨ ਅੰਗਾਂ ਰਾਹੀਂ ਕਿਸੇ ਨਾ ਕਿਸੇ ਰੂਪ ਵਿੱਚ ਰੁਕਾਵਟ ਪੈਂਦੀ ਹੈ , ਉਹਨਾਂ ਨੂੰ ਵਿਅੰਜਨ ਧੁਨੀਆਂ ਕਿਹਾ ਜਾਂਦਾ ਹੈ।ਇਹਨਾਂ ਦੀ ਗਿਣਤੀ 31 ਹੈ।ਇਹਨਾਂ ਵਿੱਚੋਂ 28 ਨਿਰੋਲ ਵਿਅੰਜਨ ਹਨ। 'ਹ' ਸੁਰਯੰਤਰੀ ਵਿਅੰਜਨ (ਉਚਾਰਨ ਸਮੇਂ ਸ਼ਬਦਾਂ ਦੀ ਵਿਚਕਾਰਲੀ ਅਤੇ ਅੰਤਲੀ ਸਥਿਤੀ ਵਿੱਚ ਸੁਰ ਵਿੱਚ ਬਦਲ ਸਕਣ ਦੀ ਸਮਰੱਥਾ ਰੱਖਦਾ ਹੈ ਅਤੇ ਇਸਦੇ ਉਚਾਰਨ ਸਮੇਂ ਪੌਣਧਾਰਾ ਨਾਦਯੰਤਰ ਵਿੱਚੋਂ ਖਹਿ ਕੇ ਨਿਕਲਦੀ ਹੈ।ਜਿਵੇਂ ਪਿਹਾ,ਕਿਹਾ (ਪਿਆ,ਕਿਆ)) ਹੈ। 'ਯ' ਅਤੇ 'ਵ' ਅਰਧ-ਵਿਅੰਜਨ/ਅਰਧ-ਸਵਰ ਹਨ।ਉਚਾਰਨ ਅੰਗ ਅਲਪ ਮਾਤਰਾ ਵਿੱਚ ਰੁਕਾਵਟ ਪਾਉਂਦੇ ਹਨ,ਜਿਸ ਕਾਰਨ ਕਈ ਥਾਂਈਂ ਇਹਨਾਂ ਦਾ ਉਚਾਰਨ ਸਵਰ ਧੁਨੀਆਂ ਵਾਂਗ ਹੁੰਦਾ ਹੈ ਅਤੇ ਕਈ ਥਾਈਂ ਵਿਅੰਜਨ ਵਰਗਾ।ਜਿਵੇਂ:ਮਰਿਯਾਦਾ(ਮਰਿਆਦਾ),ਜਵਾਨ(ਜੁਆਨ), ਯੱਕਾ,ਵਗ ਆਦਿ।(28+3=31)।ਇਸ ਤੋਂ ਭਾਵ ਹੈ ਕਿ ਕਈ ਥਾਈਂ 'ਯ' ਤੇ 'ਵ' ਧੁਨੀਆਂ ਦੇ ਉਚਾਰਨ ਸਮੇਂ ਉਚਾਰਨ ਅੰਗ ਪੌਣਧਾਰਾ ਵਿੱਚ ਰੁਕਾਵਟ ਪਾਉਂਦੇ ਹਨ ਅਤੇ ਕਈ ਥਾਈਂ ਇਹ ਰੁਕਾਵਟ ਨਹੀਂ ਪੈਂਦੀ।

ਕ,ਖ,ਗ,(ਘ),(ਙ),ਚ,ਛ,ਜ,(ਝ),(ਞ),ਟ,ਠ,ਡ,(ਢ),ਣ,ਤ,ਥ,ਦ,(ਧ),

ਨ,ਪ,ਫ,ਬ,(ਭ),ਮ,ਯ,ਰ,ਲ,ਵ,ੜ,ਸ,ਸ਼,ਹ,ਖ਼,ਗ਼,ਜ਼,ਫ਼,ਲ਼

ਉਪੋਰਕਤ ਵਿੱਚ ਬਰੈਕਟ ਅਧੀਨ ਦਿੱਤੀਆਂ ਗਈਆਂ ਧੁਨੀਆਂ (ਘ,ਝ,ਢ,ਧ,ਭ) ਅਸਲ ਵਿੱਚ ਭਾਸ਼ਾਈ ਉਚਾਰਨ ਸਮੇਂ (ਘ=ਕ+ਸੁਰ ਜਾਂ ਗ+ਸੁਰ,ਝ=ਚ+ਸੁਰ ਜਾਂ ਜ+ਸੁਰ,ਢ=ਟ+ਸੁਰ ਜਾਂ ਡ+ਸੁਰ,ਧ=ਤ+ਸੁਰ ਜਾਂ ਦ+ਸੁਰ ਅਤੇ ਭ=ਪ+ਸੁਰ ਜਾਂ ਬ+ਸੁਰ) ਵਰਨਿਤ ਵਿਅੰਜਨ ਧੁਨੀਆਂ ਵਿੱਚੋਂ ਹੀ ਸੁਰ ਦੇ ਇਸਤੇਮਾਲ ਨਾਲ ਆਪਣਾ ਵਜੂਦ ਗ੍ਰਹਿਣ ਕਰਦੀਆਂ ਹਨ।ਇਸ ਕਰਕੇ ਇਹਨਾਂ ਨੂੰ ਵੱਖਰੇ ਰੂਪ ਵਿੱਚ ਵਿਅੰਜਨ ਧੁਨੀਆਂ ਵਿੱਚ ਨਹੀਂ ਗਿਣਿਆ ਜਾਂਦਾ।ਙ ਅਤੇ ਞ ਧੁਨੀਆਂ ਵੀ ਇਸੇ ਤਰਾਂ ਉਪਰੋਕਤ ਵਿਅੰਜਨ ਧੁਨੀਆਂ ਵਿੱਚੋਂ ਸੁਰ,ਸਵਰ ਅਤੇ ਨਾਸਿਕਤਾ ਦੇ ਸਾਂਝੇ ਉਚਾਰਨ ਵਿੱਚੋਂ ਆਪਣਾ ਵਜੂਦ ਗ੍ਰਹਿਣ ਕਰਦੀਆਂ ਹਨ।ਜਿਵੇਂ 'ਤ੍ਰਿੰਞਣ'(ਤ੍ਰਿੰਜਣ), 'ਵੰਙ' (ਵੰਗ)।

ਧੁਨੀ ਵਰਗ ਦੇ ਅੰਤਰਗਤ ਹੀ ਭਾਵਾਂਸ਼ ਭਾਸ਼ਾ ਦੀ ਛੋਟੀ ਤੋਂ ਛੋਟੀ ਸਾਰਥਿਕ ਇਕਾਈ ਹੁੰਦੀ ਹੈ।ਇਸ ਵਿੱਚ ਇੱਕ ਤੋਂ ਵਧੇਰੇ ਧੁਨੀਆਂ ਦਾ ਸੁਮੇਲ ਹੋ ਸਕਦਾ ਹੈ,ਪਰੰਤੂ ਇਹ ਇਕੱਲੀਆਂ ਸ਼ਬਦ ਦਾ ਦਰਜਾ ਨਹੀਂ ਰੱਖਦੀਆਂ।ਜਿਵੇਂ 'ਖੇਡਦੀਆਂ' ਸ਼ਬਦ ਵਿੱਚ 'ਈਆਂ' ਜਾਂ 'ਖੇਡ'+ 'ਦੀਆਂ' ਵਿੱਚੋਂ 'ਦੀਆਂ' ਭਾਵਾਂਸ਼ (ਲਿੰਗ ਤੇ ਵਚਨ ਦੀ ਸਾਰਥਿਕਤਾ) ਹੈ।ਇਹ ਧੁਨੀ ਨਾਲੋਂ ਵੱਡੀ ਅਤੇ ਸ਼ਬਦ ਨਾਲੋਂ ਛੋਟੀ ਇਕਾਈ ਹੁੰਦੀ ਹੈ।

(ਅ) ਅਖੰਡੀ ਧੁਨੀਆਂ:

ਪੰਜਾਬੀ ਭਾਸ਼ਾ ਦੀਆਂ ਅਜਿਹੀਆਂ ਧੁਨੀਆਂ,ਜਿੰਨ੍ਹਾਂ ਨੂੰ ਭੌਤਿਕ ਰੂਪ ਵਿੱਚ ਖੰਡ ਖੰਡ ਨਹੀਂ ਕੀਤਾ ਜਾ ਸਕਦਾ,ਪਰੰਤੂ ਭਾਸ਼ਾਈ ਉਚਾਰਨ ਵਿੱਚ ਵਿਲੱਖਣਤਾ ਰੱਖਦੀਆਂ ਹਨ , ਉਹਨਾਂ ਨੂੰ ਅਖੰਡੀ ਧੁਨੀਆਂ ਕਿਹਾ ਜਾਂਦਾ

ਹੈ।ਅਖੰਡੀ ਧੁਨੀਆਂ ਹਮੇਸ਼ਾਂ ਖੰਡੀ ਧੁਨੀਆਂ ਨਾਲ ਹੀ ਸਾਰਥਿਕ ਸਿੱਧ ਹੁੰਦੀਆਂ ਹਨ।ਸੁਰ (Tone),ਬਲ/ਦਬਾਅ (Stress),ਨਾਸਿਕਤਾ (Nasslization),ਤਾਨ/ਪਿੱਚ (Pitch )ਪੰਜਾਬੀ ਭਾਸ਼ਾ ਦੀਆਂ ਅਖੰਡੀ ਧੁਨੀਆਂ ਹਨ।

2.**ਸ਼ਬਦ:**

ਇਹ ਧੁਨੀ ਨਾਲੋਂ ਵੱਡੀ ਅਤੇ ਵਾਕਾਂਸ਼,ਉਪਵਾਕ ਤੇ ਵਾਕ ਨਾਲੋਂ ਛੋਟੀ ਭਾਸ਼ਾਈ ਇਕਾਈ ਹੈ।ਧੁਨੀਆਂ ਦੇ ਸੁਮੇਲ ਤੋਂ ਬਣੀ ਭਾਸ਼ਾ ਦੀ ਛੋਟੀ ਤੋਂ ਛੋਟੀ ਸੁਤੰਤਰ ਤੇ ਸਾਰਥਿਕ ਵਿਆਕਰਨਕ ਇਕਾਈ ਨੂੰ ਸ਼ਬਦ ਕਿਹਾ ਜਾਂਦਾ ਹੈ।ਜਿਵੇਂ ਕਰਮ,ਧਰਮ,ਸਰਨ,ਕਿਤਾਬ,ਲੇਖਾ,ਸੰਗੀਤ,ਖੁਸ਼ੀ ਆਦਿ।

3.ਵਾਕਾਂਸ਼:

ਇਹ ਸ਼ਬਦ ਨਾਲੋਂ ਵੱਡੀ ਅਤੇ ਉਪਵਾਕ ਤੇ ਵਾਕ ਨਾਲੋਂ ਛੋਟੀ ਵਿਆਕਰਨਕ ਇਕਾਈ ਹੈ।ਇਹ ਵਾਕ ਵਿੱਚ ਜਾਂ ਤਾਂ **ਉਦੇਸ਼ ਦਾ ਹਿੱਸਾ ਹੁੰਦਾ ਹੈ ਜਾਂ ਵਿਧੇਅ** ਦਾ।ਇਸ ਇਕਾਈ ਵਿੱਚ ਇਕ ਜਾਂ ਇੱਕ ਤੋਂ ਵਧੇਰੇ ਸ਼ਬਦਾਂ ਦਾ ਸਮੂਹ ਸ਼ਾਮਿਲ ਹੁੰਦਾ ਹੈ।ਵਾਕ ਵਿੱਚ ਇਹ ਇੱਕੋ ਸਮੇਂ ਜਾਂ ਤਾਂ ਨਾਂਵ ਦਾ ਪ੍ਰਕਾਰਜ ਨਿਭਾਉਂਦੀ ਹੈ ਜਾਂ ਕਿਰਿਆ ਦਾ ਪ੍ਰਕਾਰਜ ਨਿਭਾਉਂਦੀ ਹੈ।ਵਾਕ ਵਿੱਚ ਪ੍ਰਕਾਰਜ ਨਿਭਾਉਣ ਦੇ ਆਧਾਰ 'ਤੇ ਵਾਕਾਂਸ਼ ਵਿੱਚ ਕੇਵਲ ਇੱਕ ਸ਼ਬਦ ਵੀ ਵਾਕਾਂਸ਼ ਦੀ ਥਾਂ ਲੈ ਸਕਦਾ ਹੈ।'ਸਾਰੇ ਵਿਦਿਆਰਥੀ ਖੇਡਣ ਗਏ' ਵਾਕ ਵਿੱਚ ਦੋ ਵਾਕਾਂਸ਼ (ਨਾਂਵ ਵਾਕਾਂਸ਼ ਅਤੇ ਕਿਰਿਆ ਵਾਕਾਂਸ਼) ਹਨ: 'ਸਾਰੇ ਵਿਦਿਆਰਥੀ' ਅਤੇ 'ਖੇਡਣ ਗਏ'।'ਵਿਦਿਆਰਥੀ ਖੇਡਣ ਗਏ' ਵਾਕ ਵਿੱਚ 'ਵਿਦਿਆਰਥੀ' ਇਕੱਲਾ ਸ਼ਬਦ ਵੀ ਵਾਕਾਂਸ਼ ਹੈ,ਕਿਉਂਕਿ ਵਾਕ ਵਿੱਚ ਇਹ ਨਾਂਵ ਦਾ ਪ੍ਰਕਾਰਜ ਨਿਭਾ ਰਿਹਾ ਹੈ।

4.**ਉਪਵਾਕ:**

ਪੰਜਾਬੀ ਭਾਸ਼ਾ ਦੀ ਵਾਕਾਂਸ਼ ਤੋਂ ਵੱਡੀ ਅਤੇ ਵਾਕ ਤੋਂ ਛੋਟੀ ਵਿਆਕਰਨਕ ਇਕਾਈ ਨੂੰ ਉਪਵਾਕ ਕਿਹਾ ਜਾਂਦਾ ਹੈ,ਜੋ ਆਪਣੇ ਆਪ ਸੁਤੰਤਰ ਵਾਕ ਸਿਰਜਣ ਦੀ ਸਮਰੱਥਾ ਰੱਖਦੀ ਵੀ ਹੈ ਅਤੇ ਨਹੀਂ ਵੀ।ਹਰੇਕ ਉਪਵਾਕ ਦਾ ਆਪਣਾ **ਇੱਕ ਹੀ ਉਦੇਸ਼ ਅਤੇ ਵਿਧੇਅ** ਹੁੰਦਾ ਹੈ।ਇਹ ਉਪਵਾਕ ਦੋ ਤਰਾਂ ਦੇ ਹੁੰਦੇ ਹਨ:

**(ੳ) ਸੁਤੰਤਰ ਉਪਵਾਕ:**

ਵਾਕ ਵਿੱਚ ਜਿਹੜੇ ਉਪਵਾਕ ਸੁਤੰਤਰ ਵਾਕ ਬਣਨ ਦੀ ਸਮਰੱਥਾ ਰੱਖਦੇ ਹਨ,ਉਹ ਸੁਤੰਤਰ/ਮੁੱਖ/ਸਵਾਧੀਨ/ਪ੍ਰਾਧੀਨ ਉਪਵਾਕ ਹੁੰਦੇ ਹਨ।ਇਹ ਸਧਾਰਨ ਵਾਕ ਦੀ ਬਣਤਰ ਵਾਲਾ ਹੁੰਦਾ ਹੈ।ਇਸ ਵਿੱਚ ਇਕ ਹੀ ਕਰਤਾ ਜਾਂ ਇੱਕ ਜਾਂ ਇੱਕ ਤੋਂ ਵਧੇਰੇ ਕਰਮ ਅਤੇ ਇੱਕ ਹੀ ਕਿਰਿਆ ਹੁੰਦੀ ਹੈ।

**(ਅ) ਅਧੀਨ/ਪਰਾਧੀਨ ਉਪਵਾਕ:**

ਵਾਕ ਵਿੱਚ ਜਿਹੜੇ ਉਪਵਾਕ ਸੁਤੰਤਰ ਵਾਕ ਬਣਨ ਦੀ ਸਮਰੱਥਾ ਨਹੀਂ ਰੱਖਦੇ ਹਨ,ਉਹ ਅਧੀਨ/ਪਰਾਧੀਨ ਉਪਵਾਕ ਹੁੰਦੇ ਹਨ।ਅਜਿਹੇ ਉਂਪਵਾਕ ਹਮੇਸ਼ਾਂ ਸੁਤੰਤਰ ਉਪਵਾਕ ਦੇ ਅਧੀਨ ਹੋ ਕੇ ਵਾਕ ਵਿੱਚ ਅਰਥ

ਸਪੱਸ਼ਟ ਕਰਦੇ ਹਨ।ਜਿਵੇਂ 'ਮੈਂ ਸਕੂਲ ਨਹੀਂ ਜਾ ਸਕਿਆ,ਕਿਉਂਕਿ ਮੈਂ ਬਿਮਾਰ ਸੀ' ਵਾਕ ਵਿੱਚ 'ਮੈਂ ਸਕੂਲ ਨਹੀਂ ਆ ਸਕਿਆ' ਸੁਤੰਤਰ ਉਪਵਾਕ ਹੈ,ਜਦੋਂ ਕਿ 'ਕਿਉਂਕਿ ਮੈਂ ਬਿਮਾਰ ਸੀ' ਆਧੀਨ ਉਪਵਾਕ ਹੈ।

5.**ਵਾਕ:**

ਭਾਸ਼ਾ ਦੀ ਵੱਡੀ ਤੋਂ ਵੱਡੀ ਸੁਤੰਤਰ ਤੇ ਸਾਰਥਿਕ ਵਿਆਕਰਨਕ ਇਕਾਈ ਨੂੰ ਵਾਕ ਕਿਹਾ ਜਾਂਦਾ ਹੈ।ਸਾਰੀਆਂ ਵਿਆਕਰਨਕ ਇਕਾਈਆਂ ਇਸ ਇਕਾਈ ਦੇ ਅਧੀਨ ਹੁੰਦੀਆਂ ਹਨ।ਇਸ ਵਿੱਚ **ਘੱਟੋ ਘੱਟ ਇੱਕ ਜਾਂ ਇੱਕ ਤੋਂ ਵਧੇਰੇ ਉਦੇਸ਼ ਅਤੇ ਵਿਧੇਅ** ਹੁੰਦੇ ਹਨ।ਪੰਜਾਬੀ ਭਾਸ਼ਾ ਦੀ ਵਾਕ ਬਣਤਰ ਵਿੱਚ 'ਕਰਤਾ+ਕਰਮ+ਕਿਰਿਆ' ਦੀ ਵਿਆਕਰਨਕ ਤਰਤੀਬ ਦਾ ਨੇਮ ਪ੍ਰਮੁੱਖ ਹੈ।

ਇਸ ਤਰਾਂ ਧੁਨੀ ਤੋਂ ਸ਼ਬਦ,ਸ਼ਬਦ ਤੋਂ ਵਾਕਾਂਸ਼,ਉਪਵਾਕ ਅਤੇ ਵਾਕ ਦੇ ਸੰਜੋਗ ਵਿੱਚੋਂ ਪੰਜਾਬੀ ਭਾਸ਼ਾ ਹਰ ਤਰਾਂ ਦੇ ਸੰਚਾਰ ਕਰਨ ਦੇ ਸਮਰੱਥ ਇੱਕ ਸੁਤੰਤਰ ਸਰੂਪ ਵਾਲੀ ਭਾਸ਼ਾ ਦੇ ਰੂਪ ਵਿੱਚ ਹੋਂਦ ਵਿੱਚ ਆ ਚੁੱਕੀ ਹੈ।ਆਪਣੇ ਸੁਤੰਤਰ ਸੰਚਾਰ ਲਈ ਇਸਨੂੰ ਕਿਸੇ ਹੋਰ ਭਾਸ਼ਾ 'ਤੇ ਨਿਰਭਰ ਨਹੀਂ ਹੋਣਾ ਪੈਂਦਾ।

## ਪੰਜਾਬੀ ਭਾਸ਼ਾ ਦੇ ਮੁੱਢਲੇ ਪਛਾਣ-ਚਿੰਨ੍ਹ/ਵਿਸ਼ੇਸ਼ਤਾਈਆਂ:

ਪੰਜਾਬੀ ਭਾਸ਼ਾ ਦੀ ਸਮੁੱਚੀ ਬਣਤਰ ਵਿੱਚ ਹੇਠ ਲਿਖੇ ਕੁਝ ਮੁੱਢਲੇ ਪਛਾਣ-ਚਿੰਨ੍ਹ ਹਨ,ਜੋ ਇਸਦੀ ਵਿਲੱਖਣਤਾ ਨੂੰ ਬਣਾਈ ਰੱਖਦੇ ਹਨ:

1.ਪੰਜਾਬੀ ਭਾਸ਼ਾ ਦੀਆਂ ਕੁੱਲ 41 ਧੁਨੀਆਂ ਹਨ,ਜਿੰਨ੍ਹਾਂ ਵਿੱਚੋਂ 10 ਸਵਰ ਹਨ।ਇਹਨਾਂ ਵਿੱਚੋਂ 'ਟ', 'ੜ', 'ਣ', 'ਢ' , 'ਲ਼' ਧੁਨੀਆਂ ਅਜਿਹੀਆਂ ਹਨ,ਜੋ ਦੁਨੀਆਂ ਦੀ ਹੋਰ ਭਾਸ਼ਾਂਵਾ ਵਿੱਚ ਨਾਮਾਤਰ ਹਨ।

2.ਪੰਜਾਬੀ ਭਾਸ਼ਾ ਵਿੱਚ 'ਕਰਤਾ+ਕਰਮ+ਕਿਰਿਆ' ਦੀ ਵਿਆਕਰਨਕ ਤਰਤੀਬ ਦਾ ਵਿਧਾਨ ਹੈ।

3.ਪੰਜਾਬੀ ਭਾਸ਼ਾ ਵਿਜੋਗਾਤਮਿਕ ਪ੍ਰਕਿਰਤੀ ਦੀ ਧਾਰਨੀ ਹੈ।ਸੰਜੋਗਾਤਮਿਕ ਸ਼ਬਦਾਵਲੀ (ਘਰੇ-ਘਰ ਵਿੱਚ,ਘਰੋਂ-ਘਰ ਵਿੱਚੋਂ,ਸਾਥੋਂ-ਸਾਡੇ ਕੋਲੋਂ) ਦਾ ਇਸਤੇਮਾਲ ਬਹੁਤ ਘੱਟ ਹੈ।ਵਾਕ ਵਿੱਚ ਹਰ ਸ਼ਬਦ ਦਾ ਉਚਾਰਨ ਵੱਖ ਵੱਖ ਹੁੰਦਾ ਹੈ।ਜਿਵੇਂ, 'ਸਿੱਖਿਆ ਵਿਭਾਗ ਦੁਆਰਾ ਪੜ੍ਹੋ ਪੰਜਾਬ ਅਤੇ ਪੜ੍ਹਾਓ ਪੰਜਾਬ ਦਾ ਪ੍ਰੋਜੈਕਟ ਪੰਜਾਬ ਵਿੱਚ ਸਫ਼ਲਤਾ ਨਾਲ ਚੱਲ ਰਿਹਾ ਹੈ'।ਇਸ ਵਾਕ ਵਿੱਚ 17 ਸ਼ਬਦ ਵੱਖੋ ਵੱਖ ਉਚਾਰੇ ਗਏ ਹਨ।

4.ਪੰਜਾਬੀ ਇੱਕ ਸੁਰਾਤਮਿਕ ਭਾਸ਼ਾ ਹੈ।ਪੰਜਾਬੀ ਭਾਸ਼ਾ ਵਿੱਚ ਸੁਰ ਦੇ ਇਸਤੇਮਾਲ ਨਾਲ ਇਸਦੇ ਅਰਥਾਂ ਵਿੱਚ ਫ਼ਰਕ ਪੈਂਦਾ ਹੈ।ਜਿਵੇਂ 'ਤਲਾ' (ਜੁੱਤੀ ਦਾ ਤਲਾ,ਸੁਰ ਦੀ ਵਰਤੋਂ ਨਾਲ ਇਹ ਤਲਾਬ ਵਜੋਂ ਅਰਥ ਦਿੰਦਾ ਹੈ।), 'ਚਾ' (ਉਤਸ਼ਾਹ/ਖੇੜਾ/ਚਾਉ,ਸੁਰ ਦੇ ਇਸਤੇਮਾਲ ਨਾਲ ਇਹ ਪੀਣ ਵਾਲੀ ਚਾਹ ਦੇ ਅਰਥ ਦਿੰਦਾ ਹੈ।) ਆਦਿ।

5.ਪੰਜਾਬੀ ਭਾਸ਼ਾ ਵਿੱਚ ਦੁੱਤੀਕਰਨ ਦੀ ਸਾਰਥਿਕਤਾ ਅਤੇ ਭਰਮਾਰ ਹੈ।ਕਿਸੇ ਵਿਅੰਜਨ ਧੁਨੀ ਦੇ ਇੱਕੋ ਸਮੇਂ ਦੂਹਰੇ ਉਚਾਰਨ ਜਾਂ ਸ਼ਬਦ ਵਿੱਚ ਇੱਕ ਹੀ ਧੁਨੀ ਦਾ ਉਚਾਰਨ ਕਰਦੇ ਸਮੇਂ **ਉਸਨੂੰ ਥੋੜ੍ਹਾ ਰੋਕ ਕੇ ਲਮਕਾ** ਦਿੱਤਾ ਜਾਂਦਾ ਹੈ,ਤਾਂ ਉਸਨੂੰ ਦੁੱਤੀਕਰਨ ਕਿਹਾ ਜਾਂਦਾ ਹੈ।ਬਲ ਜਾਂ ਦਬਾਅ ਦਾ ਇਸਤੇਮਾਲ ਵੀ ਇਸ ਵਿੱਚ ਹੁੰਦਾ ਹੈ।ਦੁੱਤੀਕਰਨ ਨਾਲ ਭਾਸ਼ਾਈ ਅਰਥਾਂ ਵਿੱਚ ਵੀ ਅੰਤਰ ਆਉਂਦਾ ਹੈ।ਜਿਵੇਂ,ਪਤਾ-ਪੱਤਾ,ਸਦਾ-ਸੱਦਾ,ਸਜਾ-ਸੱਜਾ,ਸਦ-ਸੱਦ,ਕਦ-ਕੱਦ ਆਦਿ।ਦੁੱਤੀਕਰਨ ਨੂੰ ਅੰਕਿਤ ਕਰਨ ਲਈ ਗੁਰਮੁਖੀ ਲਿਪੀ ਵਿੱਚ ਅੱਧਕ ( ੱ ) ਲਿਖਤੀ ਚਿੰਨ੍ਹ ਦੀ ਵਰਤੋਂ ਕੀਤੀ ਜਾਂਦੀ ਹੈ।

6. ਪੰਜਾਬੀ ਭਾਸ਼ਾ ਪਿਛੇਤਰਾਤਮਿਕ ਭਾਸ਼ਾ ਹੈ।ਪੰਜਾਬੀ ਭਾਸ਼ਾ ਦੇ ਮੂਲ ਸ਼ਬਦਾਂ (ਧਾਤੂਆਂ) ਨਾਲ ਅਗੇਤਰਾਂ ਨਾਲੋਂ ਪਿਛੇਤਰਾਂ ਦੀ ਵਰਤੋਂ ਵਧੇਰੇ ਕੀਤੀ ਜਾਂਦੀ ਹੈ।ਜਿਵੇਂ,ਪੜ੍ਹ ਸ਼ਬਦ ਤੋਂ ਪੜ੍ਹਦਾ, ਪੜ੍ਹਦੀ, ਪੜ੍ਹਦੀਆਂ, ਪੜ੍ਹਦੇ, ਪੜ੍ਹਦਿਆਂ, ਪੜ੍ਹਾਈ, ਪੜ੍ਹਾਈਆਂ, ਪੜ੍ਹਾਏ, ਪੜ੍ਹਾਉਣਾ, ਪੜ੍ਹਨੋਂ ਆਦਿ ਪਿਛੇਤਰਾਂ ਦਾ ਇਸਤੇਮਾਲ ਹੁੰਦਾ ਹੈ।

8. ਨਾਸਿਕਤਾ ਵੀ ਪੰਜਾਬੀ ਭਾਸ਼ਾ ਦੀ ਇੱਕ ਵਿਸ਼ੇਸ਼ ਖਾਸੀਅਤ ਹੈ।ਨਾਸਿਕਤਾ ਤੋਂ ਭਾਵ ਹੈ ਕਿ ਕਿਸੇ ਧੁਨੀ ਦੇ ਉਚਾਰਨ ਸਮੇਂ ਪੌਣਧਾਰਾ ਮੂੰਹ-ਪੋਲ ਅਤੇ ਨੱਕ-ਪੋਲ ਦੋਹਾਂ ਰਾਹੀਂ ਬਾਹਰ ਆਉਂਦੀ ਹੈ।ਪੰਜਾਬੀ ਭਾਸ਼ਾਂ ਵਿੱਚ 5 ਨਾਸਿਕ ਧੁਨੀਆਂ (ਖੰਡੀ ਧੁਨੀਆਂ) ਹਨ:ਙ,ਞ,ਣ,ਨ,ਮ।ਪੰਜਾਬੀ ਭਾਸ਼ਾ ਦੀ ਨਾਸਿਕਤਾ (ਅਖੰਡੀ ਧੁਨੀ) ਨੂੰ ਅੰਕਿਤ ਕਰਨ ਲਈ ਗੁਰਮੁਖੀ ਲਿਪੀ ਵਿੱਚ ਬਿੰਦੀ ( ਂ ) ਅਤੇ ਟਿੱਪੀ ( ੰ ) ਚਿੰਨ੍ਹਾਂ ਦੀ ਵਰਤੋਂ ਕੀਤੀ ਜਾਂਦੀ ਹੈ।

9.ਪੰਜਾਬੀ ਭਾਸ਼ਾ ਵਿੱਚ ਤਤਸਮ ਸ਼ਬਦਾਂ ਦੇ ਮੁਕਾਬਲੇ ਤਦਭਵ ਸ਼ਬਦਾਵਲੀ ਦੀ ਭਰਮਾਰ ਹੈ।ਪੰਜਾਬੀ ਭਾਸ਼ਾ ਦੀ ਇਹ ਵਿਲੱਖਣ ਵਿਸ਼ੇਸ਼ਤਾ ਹੈ ਕਿ ਇਹ ਹੋਰਨਾਂ ਭਾਸ਼ਾਵਾਂ ਦੇ ਸ਼ਬਦਾਂ ਨੂੰ ਹੂ-ਬ-ਹੂ (ਤਤਸਮ) ਅਪਨਾਉਣ ਨਾਲੋਂ ਉਸਨੂੰ ਆਪਣੇ ਅਨੁਕੂਲ ਬਦਲ ਕੇ (ਤਦਭਵ) ਵਰਤੋਂ ਵਿੱਚ ਲਿਆਂਉਂਦੀ ਹੈ।ਜਿਵੇਂ, ਹਸਤ ਤੋਂ ਹੱਥ,ਸਕੂਲ ਤੋਂ ਸਕੂਲਾਂ,ਨਿਦ੍ਰਾ ਤੋਂ ਨੀਂਦ ਆਦਿ।

10.ਬਲ ਜਾਂ ਦਬਾਅ ਪੰਜਾਬੀ ਭਾਸ਼ਾ ਦਾ ਅਹਿਮ ਗੁਣ ਹੈ।ਧੁਨੀ,ਸ਼ਬਦ ਜਾਂ ਵਾਕ ਦੀ ਪੱਧਰ 'ਤੇ ਉਚਾਰਨ ਕਰਦੇ ਸਮੇਂ ਕਈ ਥਾਂ ਵਧੇਰੇ ਬਲ,ਜ਼ੋਰ ਜਾਂ ਦਬਾਅ ਨਾਲ ਉਚਾਰਨ ਕਰਨ 'ਤੇ ਅਰਥਾਂ ਵਿੱਚ ਫ਼ਰਕ ਪੈਂਦਾ ਹੈ।ਜਿਵੇਂ, 'ਤੁਸੀਂ ਜੁੱਤੀ ਪਾਓ ਨਾ ਬੈਠੋ ' ਵਾਕ ਦੇ ਦੋ ਤਰਾਂ ਦੇ ਅਰਥ ਦਬਾਅ/ਬਲ ਦੀ ਵਰਤੋਂ ਕਰਕੇ ਪੈਦਾ ਹੁੰਦੇ ਹਨ-'ਤੁਸੀਂ ਜੁੱਤੀ ਪਾਓ ਨਾ,ਬੈਠੋ' ਅਤੇ 'ਤੁਸੀਂ ਜੁੱਤੀ ਪਾਓ,ਨਾ ਬੈਠੋ'।

ਇਸ ਅਧਿਐਨ ਦੇ ਆਧਾਰ 'ਤੇ ਕਿਹਾ ਜਾ ਸਕਦਾ ਹੈ ਕਿ ਪੰਜਾਬੀ ਭਾਸ਼ਾ ਦੇ ਜਨਮ ਦਾ ਇਤਿਹਾਸ ਭਾਵੇਂ ਬਹੁਤ ਪੁਰਾਣਾ ਹੈ,ਪਰੰਤੂ ਅਜੋਕੇ ਯੁੱਗ ਵਿੱਚ ਇਹ ਦੁਨੀਆਂ ਦੀਆਂ ਅਹਿਮ ਭਾਸ਼ਾਵਾਂ ਵਿੱਚੋਂ ਇੱਕ ਹੈ।

# ਗੁਰਮੁਖੀ ਲਿਪੀ

ਜਿੰਨ੍ਹਾਂ ਚਿੰਨ੍ਹਾਂ ਦੇ ਸਮੂਹ ਰਾਹੀਂ ਕਿਸੇ ਭਾਸ਼ਾ ਨੂੰ ਲਿਖਤ-ਬੱਧ ਕਰਕੇ ਲਿਖਤੀ ਸੰਚਾਰ ਕੀਤਾ ਜਾਂਦਾ ਹੈ,ਉਹਨਾਂ ਲਿਖਤੀ -ਚਿੰਨ੍ਹਾਂ ਦੇ ਸਮੁੱਚੇ ਪ੍ਰਬੰਧ (ਸਿਸਟਮ) ਨੂੰ ਉਸ ਭਾਸ਼ਾ ਦੀ ਲਿਪੀ ਕਿਹਾ ਜਾਂਦਾ ਹੈ।ਹਰੇਕ ਭਾਸ਼ਾ ਦੀ ਆਪਣੀ ਲਿਪੀ ਹੁੰਦੀ ਹੈ।ਮੌਜੂਦਾ ਪੰਜਾਬ ਵਿੱਚ ਪੰਜਾਬੀ ਭਾਸ਼ਾ ਲਈ ਗੁਰਮੁਖੀ ਲਿਪੀ ਵਰਤੀ ਜਾਂਦੀ ਹੈ।ਇਸ ਤਰਾਂ 41 ਧੁਨੀਆਂ ਵਾਲੀ ਪੰਜਾਬੀ ਭਾਸ਼ਾ ਨੂੰ ਲਿਖਤਬੱਧ ਕਰਨ ਲਈ 41 ਅੱਖਰਾਂ ਵਾਲੀ ਜਿਸ ਲਿਪੀ ਦੀ ਵਰਤੋਂ ਕੀਤੀ ਜਾਂਦੀ ਹੈ,ਉਸਨੂੰ ਗੁਰਮੁਖੀ ਲਿਪੀ ਕਿਹਾ ਜਾਂਦਾ ਹੈ।ਪਾਕਿਸਤਾਨੀ ਪੰਜਾਬੀ ਵਿੱਚ ਪੰਜਾਬੀ ਭਾਸ਼ਾ ਲਈ ਸ਼ਾਹਮੁਖੀ ਲਿਪੀ ਦੀ ਵਰਤੋਂ ਕੀਤੀ ਜਾਂਦੀ ਹੈ।ਇਸ ਤਰਾਂ ਇੱਕ ਹੀ ਭਾਸ਼ਾ ਨੂੰ ਵੱਖ ਵੱਖ ਲਿਪੀਆਂ ਰਾਹੀਂ ਵੀ ਕੁਝ ਹੱਦ ਤਕ ਅੰਕਿਤ ਕੀਤਾ ਜਾ ਸਕਦਾ ਹੈ।ਉਦਾਹਰਨ ਦੇ ਤੌਰ ਤੇ ਪੰਜਾਬੀ ਭਾਸ਼ਾ ਦੇ ਹੇਠ ਲਿਖੇ ਵਾਕ ਨੂੰ ਵੱਖ ਵੱਖ ਲਿਪੀਆਂ ਵਿੱਚ ਅੰਕਿਤ ਕੀਤਾ ਜਾ ਸਕਦਾ ਹੈ: ਉਸਦੀਆਂ ਚਾਰ ਕਿਤਾਬਾਂ ਹਨ।

ਉਚਾਰਨ ਦੀ ਪੱਧਰ 'ਤੇ ਇਹ ਇੱਕ ਭਾਸ਼ਾਈ ਇਕਾਈ ਹੈ,ਜਦੋਂ ਕਿ ਲਿਖਤੀ ਪੱਧਰ 'ਤੇ ਇਹ ਗੁਰਮੁਖੀ ਲਿਪੀ ਦੀ ਮਿਸਾਲ ਹੈ।ਪੰਜਾਬੀ ਭਾਸ਼ਾ ਦੇ ਇਸੇ ਵਾਕ ਨੂੰ ਦੇਵਨਾਗਰੀ ਲਿਪੀ ਵਿੱਚ ' उसदीआँ चार किताबाँ हन' ਅਤੇ ਰੋਮਨ ਲਿਪੀ ਵਿੱਚ 'usdian char kitaban han' ਲਿਖਿਆ ਜਾ ਸਕਦਾ ਹੈ।

ਅਜੋਕੀ ਗੁਰਮੁਖੀ ਲਿਪੀ ਦਾ ਇਤਿਹਾਸਕ ਪਿਛੋਕੜ ਵੀ ਪੰਜਾਬੀ ਭਾਸ਼ਾ ਦੀ ਤਰਾਂ ਬਹੁਤ ਪ੍ਰਾਚੀਨ ਹੈ।ਗੁਰਮੁਖੀ ਲਿਪੀ ਦਾ ਜਨਮ ਵੀ ਢਾਈ ਹਜ਼ਾਰ ਸਾਲ ਤੋਂ ਵੀ ਵੱਧ ਪੁਰਾਣੀ ਭਾਰਤ ਦੀ ਪ੍ਰਾਚੀਨ ਲਿਪੀ ਬ੍ਰਹਮੀਂ ਵਿੱਚੋਂ ਹੋਇਆ।ਇਹ ਲਿਪੀ ਵੀ ਗੁਰਮੁਖੀ ਲਿਪੀ ਵਾਂਗ ਖੱਬਿਓਂ ਸੱਜੇ ਲਿਖੀ ਜਾਂਦੀ ਸੀ।

ਬ੍ਰਹਮੀ ਲਿਪੀ ਦੇ ਵਿਕਾਸ ਵਿੱਚੋਂ ਭਾਰਤ ਦੀਆਂ ਦੋ ਲਿਪੀ-ਸ਼ੈਲੀਆਂ ਦਾ ਜਨਮ ਹੋਇਆ-ਉੱਤਰੀ ਸ਼ੈਲੀ ਅਤੇ ਦੱਖਣੀ ਸ਼ੈਲੀ।ਆਪਣੇ ਇਤਿਹਾਸਕ ਕਾਲਕ੍ਰਮ ਵਿਚੋਂ ਗੁਜ਼ਰਦਿਆਂ ਉੱਤਰੀ ਵਿੱਚੋਂ ਗੁਪਤ,ਗੁਪਤ ਵਿੱਚੋਂ ਕੁਟਿਲ,ਕੁਟਿਲ ਵਿੱਚੋਂ ਦੇਵਨਾਗਰੀ ਤੇ ਸ਼ਾਰਦਾ ਅਤੇ ਸ਼ਾਰਦਾ ਵਿੱਚੋਂ ਲੰਡੇ,ਟਾਕਰੀ,ਅਰਧ-ਨਾਗਰੀ ਤੇ ਗੁਰਮੁਖੀ ਲਿਪੀਆਂ ਦਾ ਜਨਮ ਹੋਇਆ।ਇਹੀ ਕਾਰਨ ਹੈ ਕਿ ਗੁਰਮੁਖੀ ਦੇ ਬਹੁਤੇ ਅੱਖਰ ਸ਼ਾਰਦਾ ਅਤੇ ਟਾਕਰੀ ਨਾਲ ਮੇਲ ਖਾਂਦੇ ਹਨ।

ਇਤਿਹਾਸਕ ਸਰੋਤਾਂ ਅਨੁਸਾਰ ਗੁਰਮੁਖੀ ਗੁਰੂ ਕਾਲ ਵਿੱਚ ਗੁਰੂਆਂ ਨੇ ਨਹੀਂ ਬਣਾਈ (ਘੜੀ)।ਇਸਦੇ ਅੱਖਰਾਂ ਦੇ ਬਹੁਤ ਸਾਰੇ ਪ੍ਰਮਾਣ ਗੁਰੂ ਕਾਲ ਤੋਂ ਪਹਿਲਾਂ ਮੌਜੂਦ ਹੋਣ ਦੇ ਸਬੂਤ ਹਨ।ਇਹ ਜ਼ਰੂਰ ਹੈ ਕਿ ਗੁਰਮੁਖੀ ਦਾ ਨਾਮਕਰਨ,ਇਸਦੀ ਸੁਧਾਈ ਅਤੇ ਇਸਨੂੰ ਵਿਗਿਆਨਕ ਤਰਤੀਬ ਦੇ ਕੇ ਇਸਦੇ ਆਦਰਸ਼ ਰੂਪ ਦੇਣ ਵਿੱਚ ਸਿੱਖ ਗੁਰੂਆਂ,ਖ਼ਾਸ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਵਡਮੁੱਲਾ ਯੋਗਦਾਨ ਰਿਹਾ ਹੈ।ਆਧੁਨਿਕ ਯੁੱਗ ਵਿੱਚ ਗੁਰਮੁਖੀ ਲਿਪੀ ਪੰਜਾਬੀ ਭਾਸ਼ਾ ਨੂੰ ਲਿਖਤ-ਬੱਧ ਕਰਨ ਵਿੱਚ ਇੱਕ ਮੁਕੰਮਲ ਲਿਪੀ ਹੈ।

# ਗੁਰਮੁਖੀ ਲਿਪੀ ਦੀ ਬਣਤਰ:

ਗੁਰਮੁਖੀ ਲਿਪੀ ਵਿੱਚ ਵਰਨਮਾਲਾ,ਲਗਾਂ-ਮਾਤਰਾਂ,ਲਗਾਖਰਾਂ,ਅੰਕਾਂ/ਹਿੰਦਸਿਆਂ ਅਤੇ ਵਿਸਰਾਮ-ਚਿੰਨ੍ਹਾਂ ਦਾ ਸਮੁੱਚਾ ਪ੍ਰਬੰਧ ਸ਼ਾਮਿਲ ਹੈ।ਇਹ ਬ੍ਰਹਮੀ ਲਿਪੀ ਦੀ ਤਰਾਂ ਹੀ ਖੱਬੇ ਤੋਂ ਸੱਜੇ ਨੂੰ ਲਿਖੀ ਜਾਂਦੀ ਹੈ।ਇਸਦੀ ਬਣਤਰ ਨੂੰ ਹੇਠ ਲਿਖੇ ਅਨੁਸਾਰ ਸਮਝਿਆ ਜਾ ਸਕਦਾ ਹੈ:

**1.ਵਰਨਮਾਲਾ:**

ਗੁਰਮੁਖੀ ਲਿਪੀ ਦੇ ਸਾਰੇ ਵਰਨਾਂ/ਅੱਖਰਾਂ ਦੀ ਨਿਸ਼ਚਿਤ ਤਰਤੀਬ ਨੂੰ ਵਰਨਮਾਲਾ ਕਿਹਾ ਜਾਂਦਾ ਹੈ।ਇਸ ਵਿੱਚ ਵਰਨਾਂ ਦੀ ਕੁੱਲ ਗਿਣਤੀ 41 (35+6 ਪੈਰ 'ਚ ਬਿੰਦੀ ਵਾਲੇ ਅੱਖਰ) ਹੈ ।ਪੁਰਾਣੀ ਗੁਰਮੁਖੀ (ਪੈਰ ਵਿੱਚ ਬਿੰਦੀ ਵਾਲੇ ਅੱਖਰਾਂ ਨੂੰ ਛੱਡ ਕੇ) ਵਿੱਚ ਕੇਵਲ 35 ਅੱਖਰਾਂ ਦੀ ਤਰਤੀਬ ਹੋਣ ਕਰਕੇ ਇਸਨੂੰ ਪੈਂਤੀ ਵੀ ਕਿਹਾ ਜਾਂਦਾ ਸੀ।ਹਰੇਕ ਅੱਖਰ ਪੰਜਾਬੀ ਭਾਸ਼ਾ ਦੀ ਵੱਖਰੀ ਧੁਨੀ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਦਾ ਹੈ।ਉਦਾਹਰਨ ਵਜੋਂ 'ਕ' ਭਾਸ਼ਾ ਦੀ ਪੱਧਰ 'ਤੇ ਧੁਨੀ ਹੈ ਅਤੇ ਲਿਪੀ ਦੀ ਪੱਧਰ 'ਤੇ ਇਹ ਅੱਖਰ ਹੈ।ਇਸਦੀ ਵਰਨਮਾਲਾ ਹੇਠ ਲਿਖੇ ਅਨੁਸਾਰ ਹੈ:

ੳ ਅ ੲ ਸ ਹ
ਕ ਖ ਗ ਘ ਙ
ਚ ਛ ਜ ਝ ਞ
ਟ ਠ ਡ ਢ ਣ
ਤ ਥ ਦ ਧ ਨ
ਪ ਫ ਬ ਭ ਮ
ਯ ਰ ਲ ਵ ੜ
ਸ਼ ਖ਼ ਗ਼ ਜ਼ ਫ਼ ਲ਼

ਇਹ ਤਰਤੀਬ ਪੰਜਾਬੀ ਭਾਸ਼ਾ ਦੀਆਂ ਧੁਨੀਆਂ ਦੀ ਉਚਾਰਨੀ ਪ੍ਰਕਿਰਿਆ ਦੇ ਅਨੁਕੂਲ ਬਹੁਤ ਵਿਗਿਆਨਕ ਤਰਤੀਬ ਹੈ। 'ੳ', 'ਅ', 'ੲ' ਤਿੰਨ ਸਵਰ-ਵਾਹਕ/ਸਵਰ-ਚਿੰਨ੍ਹ/ਸਵਰ-ਅੱਖਰ ਹਨ,ਜੋ ਪੰਜਾਬੀ ਸਵਰ ਧੁਨੀਆਂ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਵਰਤੇ ਜਾਂਦੇ ਹਨ।ਇਹਨਾਂ ਨੂੰ ਸਵਰ ਕਹਿਣਾ ਗ਼ਲਤ ਧਾਰਨਾ ਹੈ।ਇਹਨਾਂ ਵਿੱਚ ਅੱਖਰਾਂ ਦੇ ਪੈਰ ਵਿੱਚ ਪੈਣ ਵਾਲੇ 3 ਅੱਖਰ ( ੍ਹ , ੍ਰ , ੍ਵ) ਹਨ। ਪੈਰ ਵਿੱਚ ਪੈਣ ਵਾਲਾ ' ੍ਹ ' ਕੇਵਲ ਸੁਰ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਦਾ ਹੈ। ' ੍ਰ , ੍ਵ ' ਚਿੰਨ੍ਹ ਜਾਂ ਤਾਂ ਸੰਸਕ੍ਰਿਤ ਭਾਸ਼ਾ ਦੇ ਤਤਸਮ ਸ਼ਬਦਾਂ ਨੂੰ ਅੰਕਿਤ ਕਰਨ ਲਈ ਵਰਤੇ ਜਾਂਦੇ ਹਨ ਜਾਂ ਉਚਾਰਨ ਦੀ ਪੱਧਰ 'ਤੇ ਕਿਸੇ ਸ਼ਬਦ ਵਿੱਚ ਇੱਕੋ ਸਮੇਂ ਦੋ ਵਿਅੰਜਨਾ ਦੇ ਬਿਨਾ ਕਿਸੇ ਠਹਿਰਾਉ/ਸਵਰ ਧੁਨੀ ਦੇ ਉਚਾਰਨ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਵਰਤੇ ਜਾਂਦੇ ਹਨ।ਜਿਵੇਂ, 'ਫ਼੍ਰੀ' = 'ਫ਼'+ 'ਰ'+ 'ਈ' ਹੈ,ਇਸ ਤਰ੍ਹਾਂ ਨਹੀਂ ਹੈ='ਫ਼'+ 'ਅ' + 'ਰ'+ 'ਈ'।'ਖ਼', 'ਗ਼', 'ਜ਼', 'ਫ਼' ਅੱਖਰ ਉਰਦੂ-ਫ਼ਾਰਸੀ ਤੋਂ ਉਧਾਰੀਆਂ ਲਈਆਂ ਗਈਆਂ ਧੁਨੀਆਂ ਜਾਂ ਇਸਦੀ ਤਤਸਮ ਸ਼ਬਦਾਵਲੀ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਵਰਤੇ ਜਾਂਦੇ ਹਨ।'ਲ਼' ਅੱਖਰ ਪਾਸੇਦਾਰ ਵਿਅੰਜਨ 'ਲ' ਦੇ ਹੀ ਉਲਟਜੀਭੀ ਵਿਅੰਜਨ 'ਲ਼' ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਵਰਤਿਆ ਜਾਂਦਾ ਹੈ।

**2.ਲਗਾਂ-ਮਾਤਰਾਂ:** ਪੰਜਾਬੀ ਭਾਸ਼ਾ ਦੀਆਂ ਸਵਰ ਧੁਨੀਆਂ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਗੁਰਮੁਖੀ ਲਿਪੀ ਵਿੱਚ ਵਰਤੇ ਜਾਣ ਵਾਲੇ ਲਿਖਤੀ ਚਿੰਨ੍ਹਾਂ ਨੂੰ ਲਗਾ-ਮਾਤਰਾਂ ਕਿਹਾ ਜਾਂਦਾ ਹੈ।ਇਹ ਅੱਖਰਾਂ/ਵਰਨਾਂ ਨਾਲ ਲੱਗਣ ਵਾਲੇ ਗੁਰਮੁਖੀ ਦੇ ਲਿਖਤੀ ਚਿੰਨ੍ਹ ਹਨ।ਮੁਕਤਾ ਸਮੇਤ ਇਹਨਾਂ ਦੀ ਗਿਣਤੀ 10 ਹੈ ਜਾਂ ਮੁਕਤਾ ਤੋਂ ਇਲਾਵਾ ਇਹਨਾਂ ਦੀ ਗਿਣਤੀ 9 ਹੈ।ਸਵਰ ਧੁਨੀਆਂ ਦੀ ਉਚਾਰਨੀ ਤਰਤੀਬ ਅਨੁਸਾਰ ਲਗਾਂ-ਮਾਤਰਾ ਦੀ ਤਰਤੀਬ ਨੂੰ ਮੁਹਾਰਨੀ ਕਿਹਾ ਜਾਂਦਾ ਹੈ,ਜੋ ਇਸ ਤਰਾਂ ਹੈ:

ਮੁਕਤਾ ,ਕੰਨਾ ( ਾ ),ਸਿਹਾਰੀ( ਿ ),ਬਿਹਾਰੀ ( ੀ ),ਔਂਕੜ ( ੁ ),ਦੁਲੈਂਕੜ ( ੂ ), ਲਾਵਾਂ ( ੇ ), ਦੁਲਾਵਾਂ ( ੈ ), ਹੋੜਾ ( ੋ ),ਕਨੌੜਾ ( ੌ )=10

ਮੁਹਾਰਨੀ (ਉਚਾਰਨ ਦੀ ਪੱਧਰ 'ਤੇ) ਗੁਰਮੁਖੀ ਦੇ ਲਿਖਤੀ ਚਿੰਨ੍ਹਾਂ ਦੇ ਰੂਪ ਵਿੱਚ ਇਸ ਤਰ੍ਹਾਂ ਹੈ:

ਅ ਆ ਇ ਈ ਉ ਊ ਏ ਐ ਓ ਔ ਅਂ ਆਂ

**3.ਲਗਾਖ਼ਰ:** ਗੁਰਮੁਖੀ ਲਿਪੀ ਵਿੱਚ ਲਗਾਂ-ਮਾਤਰਾਂ ਨਾਲ ਲੱਗਣ ਵਾਲੇ ਲਿਖਤੀ-ਚਿੰਨ੍ਹਾਂ ਨੂੰ ਲਗਾਖ਼ਰ ਕਿਹਾ ਜਾਂਦਾ ਹੈ।ਇਹਨਾਂ ਦੀ ਗਿਣਤੀ 3 ਹੈ,ਜੋ ਇਸ ਤਰਾਂ ਹੈ: ਬਿੰਦੀ ( ਂ ), ਟਿੱਪੀ ( ੰ ) ਅਤੇ ਅੱਧਕ ( ੱ )। ਬਿੰਦੀ ( ਂ ) ਕਿਸੇ ਸਵਰ ਧੁਨੀ ਦੀ ਨਾਸਿਕਤਾ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਵਰਤੀ ਜਾਂਦੀ ਹੈ। ਟਿੱਪੀ ( ੰ ) ਇਕੋ ਸਮੇਂ ਕਿਸੇ ਧੁਨੀ ਦੇ ਨਾਸਿਕ ਅਤੇ ਦਬਾਉ-ਸਹਿਤ ਦੁੱਤ ਉਚਾਰਨ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਦੀ ਹੈ ( ਂ + ੱ = ੰ ),ਜਿਵੇਂ ਅੰਕ,ਸੰਖ,ਟਰੰਕ ਆਦਿ।ਅੱਧਕ ( ੱ ) ਦੀ ਵਰਤੋਂ ਪੰਜਾਬੀ ਭਾਸ਼ਾ ਦੇ ਦੁੱਤੀਕਰਨ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਕੀਤੀ ਜਾਂਦੀ ਹੈ,ਜਿਵੇਂ ਸੱਤ,ਪੱਤ,ਲੱਤ,ਨੱਸ ਆਦਿ।

**4.ਹਿੰਦਸੇ/ਅੰਕ:** ਗੁਰਮਖੀ ਲਿਪੀ ਵਿੱਚ ਵੱਖ-ਵੱਖ ਅੰਕ ਪ੍ਰਣਾਲੀ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ 10 ਹਿੰਦਸੇ/ਅੰਕ ਹਨ:੦,੧,੨,੩,੪,੫,੬,੭,੮,੯ ।

**5.ਵਿਸਰਾਮ-ਚਿੰਨ੍ਹ:** ਪੰਜਾਬੀ ਭਾਸ਼ਾ ਵਿੱਚ ਉਚਾਰਨ ਦੀ ਪੱਧਰ 'ਤੇ ਆਉਂਦੇ ਠਹਿਰਾਉ,ਲਮਕਾਉ,ਉਤਰਾਅ-ਚੜਾਅ ਜਾਂ ਉਚਾਰਨ ਲਹਿਜੇ ਦੇ ਵੱਖਰੇ ਅੰਦਾਜ਼ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਜਿਹੜੇ ਚਿੰਨ੍ਹ ਗੁਰਮੁਖੀ ਲਿਪੀ ਵਿੱਚ ਵਰਤੇ ਜਾਂਦੇ ਹਨ,ਉਹਨਾਂ ਨੂੰ ਵਿਸਰਾਮ-ਚਿੰਨ੍ਹ ਕਿਹਾ ਜਾਂਦਾ ਹੈ।ਇਸਦੇ ਕੁਝ ਮੁੱਖ ਚਿੰਨ੍ਹ ਹੇਠ ਲਿਖੇ ਅਨੁਸਾਰ ਹਨ:

ਡੰਡੀ ( । )-ਪੂਰਨ ਠਹਿਰਾਉ,ਕੌਮਾ ( , )-ਅਲਪ ਠਹਿਰਾਉ,ਬਿੰਦੀ ਕੌਮਾ ( ;)-ਪੂਰਨ ਤੋਂ ਘੱਟ ਅਤੇ ਅਲਪ ਠਹਿਰਾਉ ਤੋਂ ਵੱਧ ਠਹਿਰਾਉ ਲਈ ਜਾਂ ਠਹਿਰਾਉ ਅਧੀਨ ਵਰਤਾਰੇ ਨੂੰ ਅੰਕਿਤ ਕਰਨ ਲਈ;ਪ੍ਰਸ਼ਨ ਚਿੰਨ੍ਹ ( ? )-ਪ੍ਰਸ਼ਨ ਪੁੱਛਣ ਲਈ,ਵਿਸਮਿਕ ਚਿੰਨ੍ਹ ( ! )-ਖੁਸ਼ੀ,ਗ਼ਮੀਂ,ਹੈਰਾਨੀ,ਡਰ ਨੂੰ ਪ੍ਰਗਟ ਕਰਨ ਲਈ, ਪੁੱਠੇ ਕੌਮੇਂ ( " " )-ਕਿਸੇ ਗੱਲ ਨੂੰ ਹੂ-ਬ-ਹੂ ਅੰਕਿਤ ਕਰਨ ਲਈ, ਜੋੜਨੀਂ ( - ) ਨੂੰ ਸਮਾਸ-ਸ਼ਬਦਾਂ ਜਾਂ ਦੋ ਇਕੱਠੇ ਉਚਾਰੇ ਜਾਂਦੇ ਸ਼ਬਦਾਂ ਦੇ ਜੋੜ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਵਰਤਿਆ ਜਾਂਦਾ ਹੈ।

ਇਸ ਅਧਿਐਨ ਦੇ ਆਧਾਰ 'ਤੇ ਅਸੀਂ ਕਹਿ ਸਕਦੇ ਹਾਂ ਕਿ ਗੁਰਮੁਖੀ ਲਿਪੀ ਪੰਜਾਬੀ ਭਾਸ਼ਾ ਦੀ ਅਹਿਮ,ਢੁਕਵੀਂ ਅਤ ਇੱਕ ਸੁਤੰਤਰ ਲਿਪੀ ਹੈ।ਇਹ ਬਣੀ ਹੀ ਪੰਜਾਬੀ ਭਾਸ਼ਾ ਨੂੰ ਲਿਖਤ-ਬੱਧ ਕਰਨ ਲਈ ਹੈ।ਪੰਜਾਬੀ ਭਾਸ਼ਾ ਦੀ ਹਰ ਧੁਨੀ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਗੁਰਮੁਖੀ ਲਿਪੀ ਵਿੱਚ ਵੱਖਰਾ ਅੱਖਰ/ਚਿੰਨ੍ਹ ਮੌਜੂਦ ਹੈ।'ੜ', 'ਟ' , 'ਢ',

'ਲ਼' ਧੁਨੀਆਂ ਨੂੰ ਲਿਖਤੀ ਰੂਪ ਵਿੱਚ ਅੰਕਿਤ ਕਰਨ ਲਈ ਹੋਰਨਾਂ ਲਿਪੀਆਂ ਵਿੱਚ ਤਾਂ ਇਸਦੇ ਹਾਣ ਦੇ ਚਿੰਨ੍ਹ ਹੀ ਮੌਜੂਦ ਨਹੀਂ,ਖਾਸ ਕਰਕੇ ਰੋਮਨ ਲਿਪੀ ਵਿੱਚ।ਦੇਵਨਾਗਰੀ ਵਿੱਚ 52 ਅੱਖਰ ਹੋਣ ਦੇ ਬਾਵਜੂਦ ਪੰਜਾਬੀ ਦੀ 'ੜ' ਧੁਨੀ ਲਈ ਅੱਖਰ ਹੀ ਮੌਜੂਦ ਨਹੀਂ ਹੈ।ਇਹ 41 ਅੱਖਰਾਂ ਨਾਲ ਹੀ ਵਿਸ਼ਵ ਦੀਆਂ ਬਹੁਤੀਆਂ ਭਾਸ਼ਾਵਾਂ ਨੂੰ ਲਿਖਤਬੱਧ ਕਰਨ ਦੇ ਵੀ ਸਮਰੱਥ ਹੈ।ਗੁਰਮੁਖੀ ਦੇ 41 ਵਰਨਾਂ , ਲਗਾਂ-ਮਾਤਰਾਵਾਂ,ਲਗਾਖਰਾਂ, ਅੰਕਾਂ ਅਤੇ ਵਿਸ਼ਰਾਮ ਚਿੰਨ੍ਹਾਂ ਦਾ ਪ੍ਰਬੰਧ ਪੰਜਾਬੀ ਭਾਸ਼ਾ ਦੇ ਹਰ ਸੰਚਾਰ ਨੂੰ ਮੁਕੰਮਲ ਰੂਪ ਵਿੱਚ ਲਿਖਤ-ਬੱਧ ਕਰਨ ਲਈ ਇਕ ਸੰਪੂਰਨ ਲਿਪੀ ਹੈ।

## ਪੰਜਾਬੀ ਭਾਸ਼ਾ ਅਤੇ ਗੁਰਮੁਖੀ ਲਿਪੀ ਦੇ ਅਧਿਆਪਨ ਦੇ ਕੁਝ ਜ਼ਰੂਰੀ ਨੁਕਤੇ

1.ਉਚਾਰਨੀ ਪ੍ਰਯੋਗ ਕਰਵਾਉ।

2.ਆਮ ਜੀਵਨ ਨਾਲ ਜੋੜਕੇ ਪੜ੍ਹਾਉ।

3.ਲੋੜ ਅਨੁਸਾਰ ਮਲਟੀਮੀਡੀਆ,ਪ੍ਰੋਜੈਕਟਰ,ਵੀਡੀਓਜ਼,ਆਡਿਓ,ਐਨੀਮੇਸ਼ਨ,ਡਿਜ਼ੀਟਲ ਤਸਵੀਰਾਂ ਦਾ ਪ੍ਰਯੋਗ ਕਰੋ।

4.ਵਿਹਾਰਕ ਕਿਰਿਆਵਾਂ ਰਾਹੀਂ ਪੜ੍ਹਾਇਆ ਜਾਵੇ।

5.ਗੁਰਮੁਖੀ ਲਿਪੀ ਦੇ ਹੋਰਨਾਂ ਲਿਪੀਆਂ ਨਾਲ ਸਹਿ-ਸੰਬੰਧ ਜੋੜ ਕੇ ਪੜ੍ਹਾਉ।

6.ਗੁਰਮੁਖੀ ਲਿਪੀ ਦੇ ਲਿਖਤੀ ਪ੍ਰਯੋਗ ਕਰਵਾਉ ਅਤੇ ਇਸਨੂੰ ਪੰਜਾਬੀ ਭਾਸ਼ਾ ਦੇ ਉਚਾਰਨੀ ਪ੍ਰਯੋਗਾਂ ਨਾਲ ਜੋੜੋ।

7.ਮਿਲਾਨ ਵਿਧੀ ਵਰਤ ਕੇ ਸਹੀ ਮਿਲਾਨ ਕਰਨ ਦੀ ਕਿਰਿਆ ਕਰਵਾਉ।

8.ਅਧਿਆਪਨ ਵਿੱਚ ਪ੍ਰਸ਼ਨ-ਉੱਤਰ ਵਿਧੀ,ਵਾਦ-ਵਿਵਾਦ ਵਿਧੀ,ਅਨੁਕਰਨ ਵਿਧੀ,ਪ੍ਰਯੋਗਿਕ ਵਿਧੀ,ਪੀ.ਪੀ.ਟੀ. ਵਿਧੀ ਦਾ ਇਸਤੇਮਾਲ ਕਰੋ।

9.ਸਿਧਾਂਤਕ ਗਿਆਨ ਲਈ ਇਸਦੇ ਵਿਹਾਰਕ ਪਹਿਲੂਆਂ ਤੋਂ ਜਾਣੂ ਕਰਵਾਉ।

10.ਸਰਲ ਤੋਂ ਕਠਨ ਵੱਲ ਅਧਿਐਨ ਵਿਧੀ ਅਪਣਾਉ।

## ਹਵਾਲੇ ਅਤੇ ਪੁਸਤਕਾਂ


**ਮਾਨਵ-ਵਿਗਿਆਨਕ ਭਾਸ਼ਾ-ਵਿਗਿਆਨ**,ਪਰਮਜੀਤ ਸਿੰਘ ਸਿੱਧੂ(ਡਾ.),ਪੰਜਾਬੀ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ,ਪਟਿਆਲਾ,1988।

**ਪੰਜਾਬੀ ਭਾਸ਼ਾ ਦਾ ਵਿਆਕਰਨ**,ਜੋਗਿੰਦਰ ਸਿੰਘ ਪੁਆਰ,ਪੰਜਾਬੀ ਭਾਸ਼ਾ ਅਕਾਦਮੀ,ਜਲੰਧਰ,1991-92।

**ਪੰਜਾਬੀ ਬੋਲੀ ਦਾ ਨਿਕਾਸ ਤੇ ਵਿਕਾਸ**,ਪ੍ਰੇਮ ਪ੍ਰਕਾਸ਼ ਸਿੰਘ,ਲਾਹੌਰ ਬੁੱਕ ਸ਼ਾਪ,ਲੁਧਿਆਣਾ,1980।

**ਪੰਜਾਬੀ ਵਿਆਕਰਨ**,ਬੂਟਾ ਸਿੰਘ ਬਰਾੜ,ਪੰਜਾਬੀ ਭਾਸ਼ਾ ਅਕਾਦਮੀ,ਜਲੰਧਰ,1991-92।

**ਗੁਰਮੁਖੀ ਲਿੱਪੀ ਜਨਮ ਤੇ ਵਿਕਾਸ**,ਜੀ.ਬੀ.ਸਿੰਘ,ਪੰਜਾਬ ਯੂਨੀਵਰਸਿਟੀ ਪਬਲੀਕੇਸ਼ਨ ਬਿਊਰੋ,ਚੰਡੀਗੜ੍ਹ,1972।

**A Reference Grammar of Punjabi**,Harjeet Singh Gill & Gleason,Punjabi University,Patiala,1969.

https://www.revolvy.com/page/Patiala-and-East-Punjab-States-Union

http://legislative.gov.in/sites/default/files/A1966-31.pdf

http://www.lawsofindia.org/pdf/punjab/1967/1967PN5.pdf

https://en.wikisource.org/wiki/The_Rig_Veda

https://en.wikipedia.org/wiki/Vedic_Sanskrit


..........................

ਪੜ੍ਹੋ ਪੰਜਾਬ ਪੜ੍ਹਾਓ ਪੰਜਾਬ

# ਪੰਜਾਬ ਦੇ ਮੇਲੇ ਅਤੇ ਤਿਉਹਾਰ



